# PUNJAB VIDHAN SABHA

## DEBATES

*Monday the, 21th September, 2015*

**Vol. XI– No. 2**

OFFICIAL REPORT

CONTENTS



**Punjab Vidhan Sabha Secretariat, Chandigarh**

Price : Rs.________.

# ਪੰਜਾਬ ਮੰਤਰੀ ਮੰਡਲ ਦੀ ਸੂਚੀ

## ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਆਮ ਪ੍ਰਸ਼ਾਸਨ, ਸਹਿਕਾਰਤਾ, ਸਾਇੰਸ ਤਕਨਾਲੋਜੀ, ਵਾਤਾਵਰਨ,ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ ਆਬਕਾਰੀ, ਖੇਡਾਂ ਤੇ ਯੁਵਕ | ਗ੍ਰਿਹ ਮਾਮਲੇ, ਪ੍ਰਸ਼ਾਸਕੀ ਸੁਧਾਰ, ਹਾਊਸਿੰਗ, ਕਰ ਤੇ ਸੇਵਾਵਾਂ, ਪੂੰਜੀ ਨਿਵੇਸ਼ ਅਤੇ ਬਿਜਲੀ |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ |
| 4) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 6) | ਸਰਦਾਰ ਗੁਲਜ਼ਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ |
| 7) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 8) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |

| | |
|---|---|
| 9) ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ ਤੇ ਮ), ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨਰਾਂ ਦੀ ਭਲਾਈ ਮੰਤਰੀ |
| 10) ਸ੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 11) ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ |
| 12) ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਨਵੀਂ ਤੇ ਨਵਿਆਉਣਯੋਗ ਊਰਜਾ ਮੰਤਰੀ |
| 13) ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 14) ਸ੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 15) ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 16) ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਚਾਈ ਮੰਤਰੀ |
| 17) ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 18) ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ |

# ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ |
| 2) | ਸੰਤ ਬਲਵੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 3) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 4) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 5) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 6) | ਬੀਬੀ ਮਹਿੰਦਰ ਕੌਰ ਜੋਸ਼ | ਸਿੰਚਾਈ (30.7.2014 ਤੋਂ) |
| 7) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 8) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 9) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 10) | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 11) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 12) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ |
| 13) | ਸ਼੍ਰੀ ਨਰਿੰਦਰ ਕੁਮਾਰ ਸ਼ਰਮਾ | ਉਦਯੋਗ ਅਤੇ ਵਣਜ |
| 14) | ਸ਼੍ਰੀਮਤੀ ਐਫ.ਨਿਸਾਰਾ ਖਾਤੂਨ (ਫਰਜ਼ਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |

| | |
|---|---|
| 15) ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 16) ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 17) ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ |
| 18) ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 19) ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

# PUNJAB VIDHAN SABHA

## Monday, the 21st September, 2015

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh, at 2.00 P.M. Mr. Speaker (Doctor Charnjit Singh Atwal) in the Chair .*

------

## STARRED QUESTIONS AND ANSWERS

### ਐਗਰੀਕਲਚਰ ਕੋਆਪ੍ਰੇਟਿਵ ਸੁਸਾਇਟੀਆਂ ਦੁਆਰਾ ਕਰਜ਼ੇ ਦੇਣਾ

***2070. ਸ਼੍ਰੀ ਤਰਲੋਚਨ ਸਿੰਘ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਵੱਖ-ਵੱਖ ਮੰਤਵਾਂ ਲਈ ਭੂਮੀ ਮਾਲਕਾਂ ਅਤੇ ਭੂਮੀ ਰਹਿਤ ਮੈਂਬਰਾਂ ਨੂੰ ਬਹੁਮੰਤਵੀ ਐਗਰੀਕਲਚਰ ਕੋਆਪ੍ਰੇਟਿਵ ਸੁਸਾਇਟੀਆਂ ਦੁਆਰਾ ਮੌਜੂਦਾ ਸਮੇਂ ਵਿਆਜ ਦੀ ਕਿਸ ਦਰ ਤੇ ਕਰਜ਼ੇ ਮਨਜ਼ੂਰ ਕੀਤੇ ਜਾਂਦੇ ਹਨ ?

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਬਹੁਮੰਤਵੀ ਐਗਰੀਕਲਚਰ ਕੋਆਪ੍ਰੇਟਿਵ ਸੁਸਾਇਟੀਆਂ ਵਲੋਂ ਭੂਮੀ ਮਾਲਕਾਂ ਅਤੇ ਭੂਮੀ ਰਹਿਤ ਮੈਂਬਰਾਂ ਪਾਸੋਂ ਵੱਖ-ਵੱਖ ਕੰਮਾਂ ਲਈ ਦਿੱਤੇ ਜਾਂਦੇ ਕਰਜ਼ਿਆਂ ਦੇ ਵਿਆਜ ਦੀ ਦਰ ਦਾ ਵੇਰਵਾ ਅਨੁਲੱਗ 'ੳ' ਤੇ ਨੱਥੀ ਕੀਤਾ ਗਿਆ ਹੈ ।

**ਅਨੁਲੱਗ 'ੳ'**

**ਬਹੁਮੰਤਵੀ ਖੇਤੀਬਾੜੀ ਸਹਿਕਾਰੀ ਸਭਾਵਾਂ ਵੱਲੋਂ ਵੱਖ-ਵੱਖ ਕਰਜ਼ਿਆਂ ਤੇ ਲਏ ਜਾਂਦੇ ਵਿਆਜ ਦੀ ਦਰ ਦਾ ਵੇਰਵਾ**

| ਕਰਜ਼ੇ ਦੀ ਕਿਸਮ | ਸਲਾਨਾ ਵਿਆਜ ਦਰ ਦਾ ਵੇਰਵਾ |
|---|---|
| ਥੋੜ੍ਹੇ ਸ੍ਹਮੇਂ ਦੇ ਖੇਤੀਬਾੜੀ ਕਰਜ਼ੇ (ਭੂਮੀ ਮਾਲਕਾਂ ਲਈ) | 7.00% |
| ਮੱਧਵਰਤੀ ਖੇਤੀਬਾੜੀ ਕਰਜ਼ੇ (ਭੂਮੀ ਮਾਲਕਾਂ ਲਈ) | 13.50% |
| ਥੋੜ੍ਹੇ ਸਮੇਂ ਦੇ consumption loan (ਉਪਭੋਗੀ ਕਰਜ਼ੇ) (ਭੂਮੀਹੀਣਾਂ ਲਈ) | 10.00% |
| ਮਾਈ ਭਾਗੋ ਇਸਤਰੀ ਸਸ਼ਕਤੀਕਰਨ ਸਕੀਮ ਤਹਿਤ ਕਰਜ਼ੇ | 9.00% |

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਕਿੰਨਾ ਚੰਗਾ ਹੁੰਦਾ ਜੇ ਇਸ ਸਵਾਲ ਦਾ ਜਵਾਬ ਦੇਣ ਵਾਸਤੇ ਮੁੱਖ ਮੰਤਰੀ ਸਾਹਿਬ ਆਪ ਹੁੰਦੇ ਕਿਉਂਕਿ ਮਹਿਕਮਾ ਵੀ ਉਨ੍ਹਾਂ ਦੇ ਕੋਲ ਹੈ ਅਤੇ ਇਹ ਬਹੁਤ ਹੀ ਅਹਿਮ ਸਵਾਲ ਹੈ ਜੋ ਕਿ ਕੋਆਪ੍ਰੇਟਿਵ ਸੁਸਾਇਟੀਜ਼ ਨਾਲ ਸੰਬੰਧਿਤ ਹੈ । ਸਪੀਕਰ ਸਾਹਿਬ, ਜਿਹੜਾ ਜਗੀਰਦਾਰੀ ਤਾਕਤਾਂ ਦੇ ** ** ਸਾਡੇ ਸੀਰੀ ਭਰਾਵਾਂ ਦੇ ਔਰ ਸਾਡੇ ਜਿਹੜੇ ਗਰੀਬ ਵਰਗ ਦੇ ਲੋਕ ਹਨ ਜਿਹੜੇ ਸੇਤੀਦਾਰ ਹਨ, ਉਨ੍ਹਾਂ ਦੀ ਧੌਣ ਦੇ ਉਪਰ ਜਗੀਰਦਾਰੀ ਦਾ ** ** ਰੱਖਿਆ ਗਿਆ ਹੈ । ਕੀ ਇਸ ਨੂੰ ਮੌਜੂਦਾ ਸਰਕਾਰ ਚੁੱਕਣ ਦਾ ਹੌਸਲਾ ਕਰ ਸਕਦੀ ਹੈ ?

**ਮਾਨਯੋਗ ਸਪੀਕਰ :** ** ** ਵਾਲਾ ਲਫਜ਼ ਐਕਸਪੰਜ ਕਰ ਦਿੱਤਾ ਜਾਵੇ ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ** ** ਰੱਖਿਆ ਗਿਆ ਹੈ । ਇਸ ਬਾਰੇ ਸਾਰੇ ਧਿਆਨ ਨਾਲ ਸੁਣ ਲਵੋ । ਮੰਤਰੀ ਸਾਹਿਬ ਵੀ ਕਾਹਲੇ ਨਾ ਪੈਣ, ਇਹ ਜਗੀਰਦਾਰੀ ਤਾਕਤਾਂ ਨੇ ਗਰੀਬਾਂ ਦੀ ਧੌਣ ਉਤੇ ** ** ਹੈ ।

**ਮਾਨਯੋਗ ਸਪੀਕਰ :** ਨੋ, ਤੁਸੀਂ ਕੋਈ ਹੋਰ ਲਫਜ਼ ਯੂਜ਼ ਕਰ ਲਵੋ । ** ** ਸ਼ਬਦ ਨਾ ਵਰਤੋ ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਐਗਰੀਕਲਚਰ ਦਾ ਦੋ ਤਰ੍ਹਾਂ ਦਾ ਲੋਨ ਹੈ, ਇਕ ਤਾਂ ਐਗਰੀਕਲਚਰ ਲੋਨ ਹੈ ਤੇ ਇਕ ਨਾਨ ਐਗਰੀਕਲਚਰਲ ਲੋਨ ਹੈ ਜੋ ਪਿੰਡਾਂ ਵਿੱਚ ਕੋਆਪ੍ਰੇਟਿਵ ਸੁਸਾਇਟੀਆਂ ਦਿੰਦੀਆਂ ਹਨ । ਜਿਹੜਾ ਐਗਰੀਕਲਚਰਲ ਲੋਨ ਹੈ ਉਸ ਦੀ ਤਾਂ ਤਿੰਨ ਲੱਖ ਰੁਪਏ ਦੀ ਲਿਮਟ ਹੈ ਤੇ ਜਿਹੜਾ ਨਾਨ ਐਗਰੀਕਲਚਰਲ ਲੋਨ ਹੈ, ਉਸ ਦੀ ਲਿਮਟ 25000 ਰੁਪਿਆ ਹੈ। ਜਿਹੜਾ 25000 ਰੁਪਿਆ ਗਰੀਬ ਲੋਕ ਲੋਨ ਲੈਂਦੇ ਹਨ, ਚਾਹੇ ਉਹ ਸੇਤੀਦਾਰ ਹਨ, ਚਾਹੇ ਉਸ ਵਿਚ ਸੀਰੀ ਲੋਕ ਹਨ, ਉਨ੍ਹਾਂ ਨੂੰ 25000 ਰੁਪਿਆ ਲੋਨ ਲੈਣ ਵਾਸਤੇ ਜਿਹੜੀ ਜ਼ਾਮਨੀ ਹੈ, ਗਰੰਟੀ ਹੈ, ਉਹ ਫਿਰ ਕਿਸੇ ਐਗਰੀਕਲਚਰਲ ਕਿਸਾਨ ਦੀ ਹੁੰਦੀ ਹੈ..

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਪੁੱਛੋ ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਤਿੰਨ ਤਰ੍ਹਾਂ ਦੀਆਂ ਦਿੱਕਤਾਂ

** Expunged as ordered by the Chair.

ਗਰੀਬਾਂ ਨੂੰ ਆਉਂਦੀਆਂ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ 25000 ਰੁਪਏ ਦੀ ਲਿਮਟ ਹੈ, ਕੀ ਉਸ ਨੂੰ ਵਧਾ ਕੇ ਸਰਕਾਰ ਇੱਕ ਲੱਖ ਰੁਪਏ ਕਰ ਸਕਦੀ ਹੈ ? ਕੀ ਸਰਕਾਰ ਇਸ ਨੂੰ ਵਧਾਉਣ ਦਾ ਹੌਸਲਾ ਕਰੇਗੀ ? ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਦੂਸਰਾ ਪੁਆਇੰਟ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਰੇਟ ਆਫ ਇੰਟਰੈਸਟ ਹੈ ............

**ਮਾਨਯੋਗ ਸਪੀਕਰ :** ਤਰਲੋਚਨ ਜੀ, ਮੈਂ ਕਿਹਾ ਜੀ ਕਿ ਇਕ ਸਮੇਂ ਇਕੋ ਹੀ ਸਪਲੀਮੈਂਟਰੀ ਕਰੋ ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੈਂ ਨਹੀਂ ਚਾਹੁੰਦਾ ਕਿ ਵਾਰ ਵਾਰ ਗੱਲ ਕਰਾਂ...

**ਮਾਨਯੋਗ ਸਪੀਕਰ :** ਤੁਹਾਨੂੰ ਦੂਜੀ ਸਪਲੀਮੈਂਟਰੀ ਇਸੇ ਸਵਾਲ ਉਤੇ ਮਿਲਣੀ ਹੈ, ਉਸ ਵੇਲੇ ਦੇਖ ਲੈਣਾ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਪਹਿਲਾਂ ਮੈਂ ਬੇਨਤੀ ਕਰ ਦੇਵਾਂ ਕਿ ਸਾਡੇ ਮਾਨਯੋਗ ਮੁੱਖ ਮੰਤਰੀ ਸਾਹਿਬ ..

**ਮਾਨਯੋਗ ਸਪੀਕਰ :** ਉਹ ਮੈਂ ਐਕਸਪੰਜ ਕਰਵਾ ਦਿੱਤਾ ਹੈ ਜੀ ।

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਉਚੇਚੇ ਤੌਰ ਤੇ ਗਿਲਾ ਕੀਤਾ ਹੈ ਕਿਉਂਕਿ ਉਨ੍ਹਾਂ (ਮੁੱਖ ਮੰਤਰੀ) ਦੀ ਇਹ ਆਦਤ ਨਹੀਂ ਹੈ ਕਿ ਉਹ ਜਾਣਬੁੱਝ ਕੇ ਕਦੇ ਹਾਊਸ ਮਿਸ ਕਰਦੇ ਹੋਣ । ਕਿਰਪਾ ਕਰਕੇ ਇਸ ਗੱਲ ਦਾ ਧਿਆਨ ਰੱਖਿਆ ਜਾਵੇ। ਦੂਜਾ, ਮਾਨਯੋਗ ਸਪੀਕਰ ਸਾਹਿਬ, ਬੇਨਤੀ ਹੈ ਕਿ ਇਹ ਜਿਹੜੀ ਪਾਲਿਸੀ ਮਲਟੀਪਰਪਜ਼ ਕੋਆਪ੍ਰੇਟਿਵ ਸੁਸਾਇਟੀਆਂ ਵੱਲੋਂ ਕਰਜ਼ੇ ਦੇਣ ਦੀ ਹੈ, ਇਹ ਗੌਰਮਿੰਟ ਆਫ ਇੰਡੀਆ ਦੀ ਪਾਲਿਸੀ ਹੈ ਔਰ ਐਨ.ਡੀ.ਏ. ਦੀ ਸਰਕਾਰ ਨੇ ਆ ਕੇ ਹਾਲੇ ਕੋਈ ਪਾਲਿਸੀ ਚੇਂਜ ਨਹੀਂ ਕੀਤੀ । ਜਿਹੜੀ ਪੁਰਾਣੀ ਯੂ.ਪੀ.ਏ. ਦੀ ਸਰਕਾਰ ਦੀ ਪਾਲਿਸੀ ਚਲੀ ਆ ਰਹੀ ਹੈ, ਉਸੇ ਪਾਲਿਸੀ ਦੇ ਤਹਿਤ ਜਿਹੜੇ ਥੋੜ੍ਹੇ ਸਮੇਂ ਦੇ ਖੇਤੀਬਾੜੀ ਦੇ ਕਰਜ਼ੇ ਹਨ, ਉਹ ਸੱਤ ਪਰਸੈਂਟ ਵਿਆਜ ਉਤੇ ਛੇ ਮਹੀਨੇ ਵਾਸਤੇ ਵੱਧ ਤੋਂ ਵੱਧ ਤਿੰਨ ਲੱਖ ਰੁਪਏ ਦੀ ਅਮਾਊਂਟ ਹੈ, ਇਹ ਕਿਸਾਨ ਨੂੰ ਦਿੱਤੇ ਜਾਂਦੇ ਹਨ । ਇਸ ਵਿਚ 93 ਪਰਸੈਂਟ ਰਿਕਵਰੀ ਹੈ, ਇਥੋਂ ਤੱਕ ਵੀ 93-94 ਪਰਸੈਂਟ ਤੱਕ ਰਿਕਵਰੀ ਬੈਂਕਾਂ ਨੂੰ ਵਾਪਸ ਆਉਂਦੀ ਹੈ । ਇਹ ਗੌਰਮਿੰਟ ਆਫ ਇੰਡੀਆ ਦੀ ਸਕੀਮ ਹੈ ਅਤੇ ਨਬਾਰਡ ਇਸ ਨੂੰ ਰੀਫਾਈਨਾਂਸ ਕਰਦਾ ਹੈ। ਇਸ ਵਿਚ ਜਿਹੜੀ ਰਿਆਇਤ ਦਿੱਤੀ ਗਈ

[ ਸਿੱਖਿਆ ਮੰਤਰੀ ]

ਹੈ ਕਿਉਂਕਿ ਇਸ ਨਾਲ ਨੈਸ਼ਨਲ ਫੂਡ ਸਕਿਉਰਿਟੀ ਦਾ ਸਵਾਲ ਹੈ ਕਿ ਕਿਸਾਨੀ ਨੂੰ ਬਚਾ ਕੇ ਰੱਖਣਾ। ਇਹ ਦੇਸ਼ ਦੀ ਫੂਡ ਸਕਿਉਰਿਟੀ ਨਾਲ ਜੁੜਿਆ ਮਸਲਾ ਹੈ । ਦੂਜਾ ਲੈਂਡ ਨੂੰ ਐਜ਼ ਏ ਸਕਿਉਰਿਟੀ ਇਸ ਕੇਸ ਵਿਚ ਕਿਸਾਨ ਵੱਲੋਂ ਦਿੱਤਾ ਜਾਂਦਾ ਹੈ ਔਰ ਤੀਜਾ ਫੈਕਟਰ ਹੈ ਕਿ ਇਸ ਦੀ ਰਿਕਵਰੀ 93 ਪਰਸੈਂਟ ਆਉਂਦੀ ਹੈ । ਦੂਜੀ ਗੱਲ ਜਿਹੜਾ ਥੋੜ੍ਹੇ ਸਮੇਂ ਦਾ ਕੰਪਜ਼ੰਪਸ਼ਨ ਲੋਨ ਹੈ, ਉਸ ਉਤੇ 10 ਪਰਸੈਂਟ ਦਾ ਵਿਆਜ ਹੈ ਤੇ ਇੱਕ ਸਾਲ ਦੇ ਸਮੇਂ ਤੱਕ ਲੈ ਸਕਦਾ ਹੈ ਔਰ ਇਸ ਉਤੇ ਕੋਈ ਸਿਕਿਉਰਿਟੀ ਨਹੀਂ ਲਈ ਜਾਂਦੀ । 474 ਕਰੋੜ ਰੁਪਏ ਸਾਲ 2014-15 ਵਿੱਚ ਭੂਮੀਹੀਣ ਵੀਰਾਂ ਨੂੰ ਇਸ ਦੇ ਤਹਿਤ ਕਰਜ਼ਾ ਦਿੱਤਾ ਜਾ ਚੁੱਕਾ ਹੈ । ਇਸ ਕਰਕੇ ਇਹ ਵੱਖ ਵੱਖ ਪਾੜੇ ਪਾਉਣ ਦੀ ਗੱਲ ਨਾ ਕਰਨ । ਜਿਹੜੀਆਂ ਵਿੱਤੀ ਸੰਸਥਾਵਾਂ ਹਨ ਉਨ੍ਹਾਂ ਦੇ ਜੋ ਨਿਯਮ ਤੈਅ ਹਨ, ਜੋ ਗੌਰਮਿੰਟ ਆਫ ਇੰਡੀਆ ਦੀ ਪਾਲਿਸੀ ਹੈ, ਉਸ ਦੇ ਮੁਤਾਬਿਕ ਇਹ ਚੀਜ਼ਾਂ ਤੈਅ ਹੋਈਆਂ ਹਨ । ਮੈਂ ਸਮਝਦਾ ਹਾਂ ਕਿ ਪਾਲਿਸੀ ਦੇ ਮੁਤਾਬਿਕ ਚੀਜ਼ਾਂ ਤੈਅ ਹੋਈਆਂ ਹਨ । ਇਸ ਕਰਕੇ ਇਨ੍ਹਾਂ ਨੂੰ ਇਹ ਗੱਲ ਸਪੱਸ਼ਟ ਹੋਣੀ ਚਾਹੀਦੀ ਹੈ ।

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਪਾੜੇ ਪਾਉਣ ਦੀ ਗੱਲ ਕੀਤੀ ਹੈ ਪਰ ਜੋ ਇਨ੍ਹਾਂ ਦਾ ਜਵਾਬ ਆਇਆ ਹੈ, ਉਸ ਵਿੱਚ ਹੀ ਪਾੜੇ ਪਾਉਣ ਦੀ ਗੱਲ ਕੀਤੀ ਹੋਈ ਹੈ । ਇਕ ਪਾਸੇ ਤਾਂ ਰੇਟ ਆਫ਼ ਇੰਟਰਸਟ 10% ਹੈ ਅਤੇ ਦੂਸਰੇ ਪਾਸੇ 7% ਲਿਖਿਆ ਹੋਇਆ ਹੈ ਪਰੰਤੂ ਐਗਰੀਕਲਚਰ ਲੋਨ ਵਾਸਤੇ ਸਿਰਫ਼ 4% ਰਹਿ ਜਾਂਦਾ ਹੈ । ਇਹ ਆਪਾਂ ਸਾਰੇ ਜਾਣਦੇ ਹਾਂ, ਜਦੋਂ ਤੁਸੀਂ ਵਿਦਇਨ 6 ਮਹੀਨੇ ਹਾੜੀ ਸਾਉਣੀ ਦਾ ਕਰਜ਼ਾ ਦਿੰਦੇ ਹੋ । ਇਸ ਵਿੱਚ ਪਾੜਾ ਪਾਉਣ ਦੀ ਗੱਲ ਮੈਂ ਨਹੀਂ ਕਰ ਰਿਹਾ, ਇਸ ਵਿੱਚ ਆਲਰੇਡੀ ਪਾੜਾ ਪਾਇਆ ਹੋਇਆ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪਾੜਾ ਪਾਇਆ ਹੈ, ਮੰਤਰੀ ਸਾਹਿਬ ਦੱਸ ਦੇਣ ਕਿ ਉਸ ਨੂੰ ਕਿਸੇ ਤਰ੍ਹਾਂ ਘੱਟ ਕਰਨ ਦੀ ਕੋਸ਼ਿਸ਼ ਕਰ ਸਕਦੇ ਹਨ ਜਾਂ ਨਹੀਂ ਕਰ ਸਕਦੇ ।

**ਮੰਤਰੀ :** ਸਪੀਕਰ ਸਾਹਿਬ, ਮੈਂ ਸਪੱਸ਼ਟ ਕਰ ਦੇਵਾਂ ਕਿ ਜਿਹੜੀ ਪਹਿਲੀ ਸਕੀਮ ਹੈ, ਜਿਹੜੀ ਕਿਸਾਨਾਂ ਨੂੰ ਛੇ ਮਹੀਨੇ ਵਾਸਤੇ ਕਰਜ਼ਾ ਦੇਣ ਵਾਲੀ ਹੈ, ਇਹ ਨਾਬਾਰਡ ਦੀ ਰੀਫਾਈਨਾਂਸ ਸਕੀਮ ਹੈ । ਇਹ ਕਰਜ਼ੇ ਸੁਸਾਇਟੀਆਂ ਆਪਣੇ ਵਿੱਤੀ ਸਾਧਨਾਂ ਜਾਂ ਜੋ ਉਨ੍ਹਾਂ ਦਾ ਪ੍ਰਾਫਿਟ ਹੈ, ਉਸ ਵਿਚੋਂ ਦਿੰਦੀਆਂ ਹਨ । ਇਸ ਵਿੱਚ ਫੇਰ ਵੀ ਉਨ੍ਹਾਂ ਨੇ 474 ਕਰੋੜ ਰੁਪਏ ਦਿੱਤੇ ਹਨ । ਇਸ ਦੀ ਰਿਕਵਰੀ

ਸਿਰਫ਼ 7% ਹੈ । ਇਸ ਕਰਕੇ ਵਿੱਤੀ ਸੰਸਥਾਵਾਂ ਨੂੰ ਚਾਲੂ ਹਾਲਤ ਵਿੱਚ ਰੱਖਣਾ ਵੀ ਬਹੁਤ ਜ਼ਰੂਰੀ ਹੈ । ਇਸ ਤਰ੍ਹਾਂ ਨਹੀਂ ਕਿ ਅਸੀਂ ਇਕੋ ਵਾਰ ਉਨ੍ਹਾਂ ਤੇ ਭਾਰ ਪਾ ਕੇ ਉਨ੍ਹਾਂ ਕੋਆਪ੍ਰੇਟਿਵ ਸੁਸਾਇਟੀਆਂ ਨੂੰ ਬੰਦ ਕਰ ਦੇਣਾ ਹੈ ਕਿਉਂਕਿ ਇਸ ਦੇ ਨਾਲ ਹੀ ਫੂਡ ਸਕਿਓਰਟੀ ਮਿਸ਼ਨ ਦਾ ਸਵਾਲ ਹੈ । ਰੀਫਾਈਨਾਂਸ ਸਕੀਮ ਜਿਹੜੀ ਹੈ, ਇਹ ਗੌਰਮਿੰਟ ਆਫ਼ ਇੰਡੀਆ ਦੀ ਸਕੀਮ ਹੈ ਅਤੇ ਮੈਂ ਤੁਹਾਨੂੰ ਜਿਵੇਂ ਦੱਸਿਆ ਹੈ, ਉਸ ਦੀ ਰਿਕਵਰੀ 93% ਤੋਂ 94% ਹੈ । ਇਸ ਤੋਂ ਇਲਾਵਾ ਹੋਰ ਵੀ ਗੌਰਮਿੰਟ ਦੀਆਂ ਸੰਸਥਾਵਾਂ ਹਨ ਜਿਵੇਂ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਹੈ, ਇਸੇ ਤਰ੍ਹਾਂ ਪੱਛੜੀਆਂ ਸ਼੍ਰੇਣੀਆਂ ਵਾਸਤੇ ਬੈਕਫਿੰਕੋ ਹੈ ਅਤੇ ਜਿਹੜੇ ਭੂਮੀਹੀਣ ਕਿਸਾਨ ਹਨ, ਜਿਹੜੇ ਅਨੁਸੂਚਿਤ ਜਾਤੀਆਂ ਦੇ ਵੀਰ ਹਨ, ਉਨ੍ਹਾਂ ਨੂੰ ਵੀ ਕਰਜ਼ੇ ਘੱਟ ਵਿਆਜ ਤੇ ਦਿੱਤੇ ਜਾਂਦੇ ਹਨ ।

**ਸ਼੍ਰੀ ਤਰਲੋਚਨ ਸਿੰਘ :** ਸਪਲੀਮੈਂਟਰੀ, ਸਪੀਕਰ ਸਾਹਿਬ ।

**Mr . Speaker :** No, sit down .

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਬੜਾ ਰੈਲੇਵੈਂਟ ਸਵਾਲ ਹੈ । ਸਾਨੂੰ ਤਾਂ ਇਹ ਕਹਿੰਦੇ ਹਨ ਕਿ ਐਸ.ਸੀ., ਬੀ.ਸੀ. ਕਾਰਪੋਰੇਸ਼ਨਾਂ ਤੋਂ ਲੋਨ ਲੈ ਲਓ...........

**ਮਾਨਯੋਗ ਸਪੀਕਰ :** ਜਾਖੜ ਸਾਹਿਬ ਨੂੰ ਬੋਲ ਲੈਣ ਦਿਓ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਹੁਣੇ ਜਵਾਬ ਦਿੰਦੇ ਹੋਏ ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਇਹ ਬਹੁਤ ਜ਼ਰੂਰੀ ਹੈ ਕਿ these institutions have to be kept in good shape ਤਾਂ ਕਿ ਉਹ ਚਲਦੀਆਂ ਰਹਿਣ ਅਤੇ ਬੰਦ ਨਾ ਹੋ ਜਾਣ । Would the Hon'ble Minister be kind enough to state ਯੂਨੀਅਨ ਗੌਰਮਿੰਟ ਨੇ ਕਿੰਨਾ ਕੱਟ ਲਾਇਆ ਹੈ, how much money has been reduced? ਕੀ ਇਸ ਨਾਲ ਆਪਣਾ ਕੋਆਪ੍ਰੇਟਿਵ ਬੈਂਕਿੰਗ ਦਾ ਸਿਸਟਮ ਕੋਲੈਪਸ ਨਹੀਂ ਹੋ ਜਾਵੇਗਾ ? How much money has been reduced ? 1700 ਕਰੋੜ ਰੁਪਿਆ ਹੈ ...

**ਮੰਤਰੀ :** ਸਪੀਕਰ ਸਾਹਿਬ, ਜੇਕਰ ਇਨ੍ਹਾਂ ਨੇ ਡਿਟੇਲ ਲੈਣੀ ਹੈ ਤਾਂ ਇਸ ਵਾਸਤੇ ਵੱਖਰਾ ਕੁਐਸਚਨ ਦੇ ਦੇਣ । ਇਸ ਕੁਐਸਚਨ ਨਾਲ ਇਸ ਦੀ ਰੈਲਵੈਂਸੀ ਨਹੀਂ ਹੈ ।

**Mr. Speaker :** This is Question Hour . ਕੋਈ ਇਹ ਬਹਿਸ ਕਰਨ ਵਾਲਾ ਮੁੱਦਾ ਤਾਂ ਹੈ ਨਹੀਂ ?

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਤੁਸੀਂ ਇਸ ਨੂੰ ਬਹਿਸ ਵਾਸਤੇ ਐਕਸੈਪਟ ਕਰੋ । ਸਪੀਕਰ ਸਾਹਿਬ, ਕਿਹੜੇ ਰੂਲ ਦੇ ਅੰਡਰ ਇਹ ਹੈ, under which Rule should I give you the notice so that we should have a discussion on it ? ਸਪੀਕਰ ਸਾਹਿਬ, ਮੇਰਾ ਕੁਐਸਚਨ ਹੈ ਕਿ please tell this House under which provision of the Rules of Procedure and Conduct of Business of the House should I ask for discussion in the House on various issues ?

**ਮਾਨਯੋਗ ਸਪੀਕਰ :** ਜਿਹੜੀ ਸਪਲੀਮੈਂਟਰੀ ਤੁਸੀਂ ਪੁੱਛੀ ਹੈ, ਉਸ ਦਾ ਜਵਾਬ ਤਾਂ ਦਿੱਤਾ ਜਾ ਸਕਦਾ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਫੇਰ ਤੁਸੀਂ ਡਿਸਕੱਸ਼ਨ ਕਰਵਾ ਲਓ । ਮੇਰਾ ਸਵਾਲ ਇਹ ਹੈ ਕਿ ਮਾਨਯੋਗ ਮੰਤਰੀ ਸਾਹਿਬ...

**ਮੰਤਰੀ :** ਮੈਂ ਡਿਸਕਸ਼ਨ ਵਾਸਤੇ ਨਹੀਂ ਕਿਹਾ । ਮੈਂ ਕਿਹਾ ਹੈ ਕਿ ਇਸ ਵਾਸਤੇ ਵੱਖਰਾ ਕੁਐਸਚਨ ਦੇ ਦਿਓ, ਜੇਕਰ ਤੁਹਾਨੂੰ ਹੋਰ ਡਿਟੇਲ ਚਾਹੀਦੀ ਹੈ। ਇਹ ਕੁਐਸਚਨ ਬਹੁ ਮੰਤਵੀ ਸੁਸਾਇਟੀਆਂ ਬਾਰੇ ਸੀ, ਮੈਂ ਇਸ ਬਾਰੇ ਸਾਰਾ ਕੁਝ ਸਪੱਸ਼ਟ ਕਰ ਦਿੱਤਾ ਹੈ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਪੰਜਾਬ ਦੀਆਂ ਕੋਆਪ੍ਰੇਟਿਵ ਸੁਸਾਇਟੀਆਂ ਦੇ ਸਟ੍ਰਕਚਰ ਤੇ ਇਕ ਬਹੁਤ ਵੱਡਾ ਖਤਰਾ ਮੰਡਰਾ ਰਿਹਾ ਹੈ । The entire banking system is going to collapse. ਜਿਹੜੀ ਇਹ 93% ਰਿਕਵਰੀ ਦੱਸ ਰਹੇ ਹਨ, why are we after it ? ਗੱਫੇ ਆਉਣੇ ਹਨ । ਗੱਫੇ ਨਹੀਂ ਆ ਰਹੇ, ਜਿਸ ਪਾਸੇ ਇਹ ਸਿਸਟਮ ਜਾ ਰਿਹਾ ਹੈ, ਉਸ ਵਾਸਤੇ ਕੋਈ ਚਿੰਤਾ ਤਾਂ ਵਿਅਕਤ ਕਰ ਦਿਓ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2049**

(ਸੰਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ )

---

## ਨਿਸ਼ਾਨ ਵਾਲਾ ਪ੍ਰਸ਼ਨ ਨੰ. : 2034*

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ 32 ਲੱਖ ਨੀਲੇ ਕਾਰਡ ਵਾਲਿਆਂ ਦਾ ਸਵਾਲ ਹੈ ਜੀ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਤੁਹਾਨੂੰ ਜਵਾਬ ਆ ਜਾਵੇਗਾ, ਅਜਿਹੀ ਕੋਈ ਗੱਲ ਨਹੀਂ ਹੈ ।

(ਇਸ ਸਮੇਂ ਟਰਾਂਸਪੋਰਟ ਮੰਤਰੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਪ੍ਰਸ਼ਨ ਨੰ: *2106 ਦਾ ਜਵਾਬ ਬੋਲ ਰਹੇ ਸੀ ।) (ਵਿਘਨ)(ਸ਼ੋਰ)

**ਟਰਾਂਸਪੋਰਟ ਮੰਤਰੀ (ਸਰਦਾਰ ਅਜੀਤ ਸਿੰਘ ਕੋਹਾੜ) :** ਰੌਲਾ ਪਾ ਕੇ ਮੇਰਾ ਹੱਕ ਕਾਹਨੂੰ ਮਾਰਦੇ ਹੋ? (ਵਿਘਨ) (ਸ਼ੋਰ) ਮੈਨੂੰ ਪ੍ਰਸ਼ਨ ਦਾ ਜਵਾਬ ਕਿਉਂ ਨਹੀਂ ਦੇਣ ਦਿੰਦੇ? (ਵਿਘਨ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਸਾਧੂ ਸਿੰਘ , ਸਰਦਾਰ ਚਰਨਜੀਤ ਸਿੰਘ ਚੰਨੀ, ਸਰਦਾਰ ਕੁਲਜੀਤ ਸਿੰਘ ਨਾਗਰਾ, ਸ਼੍ਰੀ ਤਰਲੋਚਨ ਸਿੰਘ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪ੍ਰਸ਼ਨ ਨੰ: *2034 ਨੂੰ ਐਕਸਟੈਨਸ਼ਨ ਦੇਣ ਦੇ ਵਿਰੋਧ ਵਿੱਚ ** ** ਬੋਲ ਰਹੇ ਸੀ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ । ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਸੀ ਅਤੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ ।)

**ਸ਼੍ਰੀ ਸੁਨੀਲ ਜਾਖੜ :** ਇਹ ਗਰੀਬਾਂ ਨਾਲ ਸੰਬੰਧਿਤ ਸਵਾਲ ਹੈ । ਇਸ ਪ੍ਰਸ਼ਨ ਨੂੰ ਐਕਸਟੈਨਸ਼ਨ ਕਿਸ ਰੀਜ਼ਨ ਤੇ ਦਿੱਤੀ ਗਈ ਹੈ?

**ਮਾਨਯੋਗ ਸਪੀਕਰ :** ਐਕਸਟੈਨਸ਼ਨ ਦੇ ਦਿੱਤੀ ਗਈ ਹੈ ।

**ਸ਼੍ਰੀ ਸੁਨੀਲ ਜਾਖੜ :** ਮੰਤਰੀ ਸਾਹਿਬ ਨੇ ਕੁਝ ਤਾਂ ਲਿਖਿਆ ਹੋਣਾ ਹੈ ਕਿ ਐਕਸਟੈਨਸ਼ਨ ਕਿਉਂ ਦਿੱਤੀ ਜਾਵੇ ?

**ਮਾਨਯੋਗ ਸਪੀਕਰ :** ਇਸ ਕਾਰਨ ਐਕਸਟੈਨਸ਼ਨ ਦਿੱਤੀ ਗਈ ਹੈ

---

* Reply to this Starred Question No. 2034 has not been received till 14.7.2016 i.e. the date on which this Debates was sent to the press for final printing.

** Not recorded as ordered by the Chair.

[ ਮਾਨਯੋਗ ਸਪੀਕਰ ]

ਕਿਉਂਕਿ ਕੁਐਸਚਨ ਦਾ ਜਵਾਬ ਬਹੁਤ ਲੰਬਾ ਬਣਦਾ ਹੈ । ਇਸ ਦੀ ਇਨਫਰਮੇਸ਼ਨ ਸਾਰੇ ਜ਼ਿਲ੍ਹਿਆਂ ਵਿੱਚੋਂ ਲੈਣੀ ਹੈ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਐਟ ਦਿ ਕਲਿੱਕ ਆਫ ਕੰਪਿਊਟਰ ਅੱਜ ਸਾਰਾ ਰਿਕਾਰਡ ਮਿਲ ਜਾਂਦਾ ਹੈ । ਸਾਰਾ ਕੁਝ ਕੰਪਿਊਟਰਾਈਜ਼ਡ ਹੋਇਆ ਪਿਆ ਹੈ । ਇੱਕ ਮਿੰਟ ਵਿੱਚ ਜਵਾਬ ਮਿਲ ਸਕਦਾ ਹੈ । ਇਹ ਤਾਂ ਇਨ੍ਹਾਂ ਦੇ ਆਈਪੈਡ ਤੇ ਵੀ ਹੋਣਾ ਹੈ ।

**ਮਾਨਯੋਗ ਸਪੀਕਰ :** ਨਹੀਂ ਜੀ । ਅਜਿਹੀ ਗੱਲ ਨਹੀਂ ਹੈ । (ਵਿਘਨ) ਉਨ੍ਹਾਂ ਨੇ ਕਿਹਾ ਹੈ ਕਿ ਨੀਲੇ ਕਾਰਡਾਂ ਸਬੰਧੀ ਰਿਕਾਰਡ ਤਹਿਸੀਲਾਂ ਵਿਚੋਂ ਵੀ ਲੈਣਾ ਹੈ, ਜ਼ਿਲ੍ਹਿਆਂ ਵਿਚੋਂ ਵੀ ਲੈਣਾ ਹੈ, (ਵਿਘਨ) ਅਜਿਹੀ ਗੱਲ ਨਹੀਂ ਹੈ ।

**ਟਰਾਂਸਪੋਰਟ ਮੰਤਰੀ (ਪ੍ਰਸ਼ਨ ਨੰ: *2106 ਦਾ ਜਵਾਬ ਪੜ੍ਹਦੇ ਹੋਏ) :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਦਰਜਾ-3 ਦੇ 1918 ਕਰਮਚਾਰੀ ਠੇਕੇ ਤੇ ਭਰਤੀ ਕੀਤੇ ਗਏ ਹਨ..(ਵਿਘਨ)(ਸ਼ੋਰ)

(ਇਸ ਸਮੇਂ ਲੀਡਰ ਆਫ ਦਿ ਆਪੋਜ਼ੀਸ਼ਨ ਸ਼੍ਰੀ ਸੁਨੀਲ ਜਾਖੜ ਆਪਣੀ ਸੀਟ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਜੋ ਕਿ ਸਦਨ ਵਿੱਚ ਜ਼ਿਆਦਾ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ ।)

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਤੁਹਾਨੂੰ ਰਿਟਨ ਜਵਾਬ ਆ ਜਾਵੇਗਾ । (ਵਿਘਨ)(ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰ ਸਰਦਾਰ ਸਾਧੂ ਸਿੰਘ , ਸਰਦਾਰ ਚਰਨਜੀਤ ਸਿੰਘ ਚੰਨੀ, ਸਰਦਾਰ ਕੁਲਜੀਤ ਸਿੰਘ ਨਾਗਰਾ, ਸ਼੍ਰੀ ਤਰਲੋਚਨ ਸਿੰਘ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਪ੍ਰਸ਼ਨ ਨੰ: *2034 ਨੂੰ ਐਕਸਟੈਨਸ਼ਨ ਦੇਣ ਦੇ ਵਿਰੋਧ ਵਿੱਚ ** ** ਨਾਹਰੇ ਲਗਾ ਰਹੇ ਸੀ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਇਹ ਅਧੂਰਾ ਹੈ । ਇਹ ਬਹੁਤ ਇੰਪਾਰਟੈਂਟ ਕੁਐਸਚਨ ਹੈ । (ਵਿਘਨ) (ਸ਼ੋਰ)

---

** ** Not recorded- as ordered by the Chair.

**ਸ਼੍ਰੀ ਸੁਨੀਲ ਜਾਖੜ :** (ਵਿਘਨ)(ਸ਼ੋਰ) ਜਸਟਿਸ ਸਾਹਿਬ, ਇਹ ਜਸਟਿਸ ਵੀ ਹੋ ਲੈਣ ਦਿਓ, It is a tradition in this Government ਕੋਈ ਮਸਲਾ ਹਾਊਸ ਵਿੱਚ ਉਠੇ ਤਾਂ ਸਾਡੇ ਡਿਪਟੀ ਸੀ.ਐਮ. ਸਾਹਿਬ ਜ਼ਰੂਰ ਜਵਾਬ ਦਿੰਦੇ ਹਨ । ਜ਼ਰੂਰ ਕੋਈ ਨਾ ਕੋਈ ਬਿਆਨ ਦਿੰਦੇ ਹਨ । I request him to speak on this issue. ਤੁਸੀਂ ਪਰਚੇਜ਼ ਉਤੇ ਆਪਣੀ ਮੀਟਿੰਗ ਅੱਡ ਬੁਲਾਈ ਹੈ । ਵੇਅਰ ਹਾਊਸਿੰਗ ਦੇ ਮਸਲੇ ਤੇ ਡਿਪਟੀ ਸੀ.ਐਮ. ਸਾਹਿਬ ਨੇ ਅੱਡ ਮੀਟਿੰਗ ਬੁਲਾਈ ਹੈ । ਡਿਪਟੀ ਸੀ.ਐਮ. ਸਾਹਿਬ, ਨੀਲੇ ਕਾਰਡਾਂ ਦੇ ਮਸਲੇ ਤੇ ਜਵਾਬ ਦਿਉ ।

**ਮਾਨਯੋਗ ਸਪੀਕਰ :** ਮੈਂ ਕਹਿੰਦਾ ਹਾਂ ਜੀ ਕਿ ਇਹ ਗੱਲ ਅਜੇ ਹੋ ਨਹੀਂ ਸਕਦੀ । ਉਨ੍ਹਾਂ ਨੇ ਐਕਸਟੈਨਸ਼ਨ ਮੰਗੀ ਹੈ । (ਵਿਘਨ) (ਸ਼ੋਰ) ਇਹ ਅਜੇ ਨਹੀਂ ਹੋ ਸਕਦਾ । Please sit down .

**ਉਪ ਮੁੱਖ ਮੰਤਰੀ (ਆਪੋਜ਼ੀਸ਼ਨ ਨੂੰ ਸੰਬੋਧਨ ਕਰਦੇ ਹੋਏ) :** ਤੁਸੀਂ ਜੋ ਇਨਫਰਮੇਸ਼ਨ ਰੱਖਦੇ ਹੋ, ਇੰਨੀ ਗਲਤ ਹੁੰਦੀ ਹੈ...(ਵਿਘਨ) ਜਿਹੜੀ ਤੁਸੀਂ ਮੀਟਿੰਗ ਕਰ ਰਹੇ ਹੋ, ਇਕੱਠੇ ਬੈਠ ਕੇ, ਅਸੀਂ ਇਸ ਤੇ ਵਿਚਾਰ ਕੀਤਾ ਹੈ । ਤੁਹਾਡੀ ਇਨਫਰਮੇਸ਼ਨ ਹਮੇਸ਼ਾ ਗਲਤ ਹੁੰਦੀ ਹੈ । (ਵਿਘਨ)(ਸ਼ੋਰ) ** **

**ਮਾਨਯੋਗ ਸਪੀਕਰ :** ਜੋ ਵੀ ਮੇਰੀ ਪਰਮਿਸ਼ਨ ਤੋਂ ਬਿਨਾਂ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ ।

**(ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਅਵਾਜ਼ਾਂ :** ਨੀਲੇ ਕਾਰਡਾਂ ਬਾਰੇ ਬੋਲੋ ।) (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਐਕਸਟੈਨਸ਼ਨ ਗਰਾਂਟ ਕੀਤੀ ਜਾ ਚੁੱਕੀ ਹੈ । ਜਾਖੜ ਸਾਹਿਬ, ਤੁਹਾਨੂੰ ਜਵਾਬ ਆ ਜਾਵੇਗਾ । ਕੋਈ ਐਸੀ ਗੱਲ ਨਹੀਂ ਹੈ ।

**ਸ਼੍ਰੀ ਸੁਨੀਲ ਜਾਖੜ :** ਕੋਈ ਜਵਾਬ ਨਹੀਂ ਆਉਣਾ ਜੀ । (ਵਿਘਨ)

**ਮਾਨਯੋਗ ਸਪੀਕਰ :** ਇਸ ਵੇਲੇ ਇਨਫਰਮੇਸ਼ਨ ਇਕੱਠੀ ਨਹੀਂ ਹੋਈ, ਤੁਹਾਨੂੰ ਜਵਾਬ ਆ ਜਾਵੇਗਾ । (ਵਿਘਨ) ਇੱਕ ਹਫ਼ਤੇ ਦਾ ਟਾਈਮ ਦਿੱਤਾ ਗਿਆ ਹੈ ।

**Justice Nirmal Singh :** Speaker Sahib, this is very important question .

---

** ** Expunged/Not recorded as ordered by the Chair.

**ਸ਼੍ਰੀ ਸੁਨੀਲ ਜਾਖੜ :** ਤੁਸੀਂ ਗਰੀਬਾਂ ਦੀ ਹਮਦਰਦ ਸਰਕਾਰ ਕਹਾਉਂਦੇ ਹੋ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਸਾਨੂੰ ਨੀਲੇ ਕਾਰਡਾਂ ਦੇ ਸਬੰਧ ਵਿੱਚ ਜਵਾਬ ਚਾਹੀਦਾ ਹੈ । (ਵਿਘਨ)(ਸ਼ੋਰ)

**ਮਾਨਯੋਗ ਸਪੀਕਰ :** ਸੁਣ ਤਾਂ ਲਵੋ । (ਵਿਘਨ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ, ਸ਼੍ਰੀ ਤਰਲੋਚਨ ਸਿੰਘ ਅਤੇ ਸਰਦਾਰ ਸਾਧੂ ਸਿੰਘ ** ** ਨਾਹਰੇ ਮਾਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਤੁਸੀਂ ਬੈਠ ਜਾਉ ਜੀ । ਗੱਲ ਤਾਂ ਸੁਣ ਲਵੋ । (ਵਿਘਨ)

**ਖੁਰਾਕ ਅਤੇ ਸਿਵਲ ਸਪਲਾਈ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ) :** ਕੋਈ ਗੱਲ ਨਹੀਂ ਜੀ। ਸਾਰੇ ਜਣੇ ਸ਼ਾਂਤ ਰਹਿਣ । ਪ੍ਰਸ਼ਨ ਇਹ ਹੈ ਕਿ ਜਿਵੇਂ ਜਾਖੜ ਸਾਹਿਬ ਨੇ ਕਿਹਾ ਹੈ ਕਿ ਸਾਰਾ ਕੁਝ ਕੰਪਿਊਟਰ ਤੇ ਹੈ ......... (ਵਿਘਨ)

**ਮਾਨਯੋਗ ਸਪੀਕਰ :** ਮੰਤਰੀ ਸਾਹਿਬ ਬੋਲ ਰਹੇ ਹਨ । ਉਨ੍ਹਾਂ ਦੀ ਗੱਲ ਸੁਣ ਲਵੋ ।

**ਖੁਰਾਕ ਅਤੇ ਸਿਵਲ ਸਪਲਾਈ ਮੰਤਰੀ :** ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਸਾਰਾ ਕੁਝ ਕੰਪਿਊਟਰ ਤੇ ਹੈ । ਇਹ ਕੰਪਿਊਟਰ ਨਾਲ ਰਿਲੇਟ ਨਹੀਂ ਕਰਦਾ । ਮੈਂ ਇਨ੍ਹਾਂ ਨੂੰ ਐਕਸਪਲੇਨ ਕਰ ਦਿੰਦਾ ਹਾਂ । (ਵਿਘਨ)(ਸ਼ੋਰ)

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ (ਵਿਘਨ) (ਸ਼ੋਰ) ਕੁਐਸਚਨ ਆਵਰ ਤੋਂ ਬਾਅਦ ਵਿੱਚ ਜਿੰਨੇ ਮਰਜ਼ੀ ਜਵਾਬ ਲੈ ਲੈਣਾ ਲੇਕਿਨ ਕੁਐਸਚਨ ਆਵਰ ਤਾਂ ਕੰਟੀਨਿਊ ਰਹਿਣ ਦਿਉ। (ਵਿਘਨ)(ਸ਼ੋਰ) You want a new precedent to be adopted ਤੁਸੀਂ ਕੁਐਸਚਨ ਆਵਰ ਤੋਂ ਬਾਅਦ ਜਿੰਨੇ ਮਰਜ਼ੀ ਜਵਾਬ ਲੈ ਲਓ । Let the Question Hour continue ਅਸੀਂ ਕੋਈ ਨਵਾਂ ਸਿਸਟਮ ਨਹੀਂ ਇੰਟਰੋਡਿਊਸ ਕਰਨਾ । (ਵਿਘਨ..ਸ਼ੋਰ)

---

** ** Not recorded as ordered by the Chair.

**ਮਾਨਯੋਗ ਸਪੀਕਰ :** ਮਿੱਤਲ ਸਾਹਿਬ, ਨਹੀਂ ਜੀ, I don't agree. Please listen, Mittal Sahib, ਜੇਕਰ ਮੰਤਰੀ ਜੀ ਜਵਾਬ ਦੇ ਰਹੇ ਹਨ ਤਾਂ you cannot interfere, please sit down. (Thumping by Opposition Benches) (Voices of shame shame by Opposition Benches) ਮੰਤਰੀ ਜੀ ਜਵਾਬ ਦੇਣਗੇ । Mittal Sahib, nothing is to be recorded. (ਵਿਰੋਧੀ ਧਿਰ ਵਲੋਂ ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਆਦੇਸ਼ ਪ੍ਰਤਾਪ ਸਿੰਘ ਜੀ, ਤੁਸੀਂ ਜੋ ਕਹਿਣਾ ਹੈ, ਕਹੋ।

**ਸੰਸਦੀ ਮਾਮਲੇ ਮੰਤਰੀ :** ** **

**Mr. Speaker :** Not to be recorded. ਮਿੱਤਲ ਸਾਹਿਬ, ਜਦੋਂ ਸੰਬੰਧਿਤ ਮੰਤਰੀ, ਜਿਸ ਨਾਲ ਸਵਾਲ ਸਬੰਧ ਰੱਖਦਾ ਹੈ, ਉਹ ਜਵਾਬ ਦੇਣ ਨੂੰ ਤਿਆਰ ਹਨ ਤਾਂ ਮੈਂ ਰਿਫਿਊਜ਼ ਨਹੀਂ ਕਰ ਸਕਦਾ । ਮਿੱਤਲ ਸਾਹਿਬ, ਤੁਸੀਂ ਬੈਠੋ ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦੀ ਹਾਂ ਕਿ you are the custodian of the House ਤੁਸੀਂ ਹਾਊਸ ਚਲਾ ਰਹੇ ਹੋ, ਤੁਸੀਂ ਮੰਤਰੀ ਜੀ ਨੂੰ ਅਲਾਓ ਕਰ ਦਿੱਤਾ then why is the Parliamentary Affairs Minister disturbing the House? (Interruptions)

**ਖੁਰਾਕ ਤੇ ਸਿਵਲ ਸਪਲਾਈ ਮੰਤਰੀ :** ਸਪੀਕਰ ਸਾਹਿਬ, ਮੈਂ ਕੇਵਲ ਇਹ ਐਕਸਪਲੇਨ ਕਰਨ ਲਈ ਉੱਠਿਆ ਹਾਂ ਕਿ ਨੀਲੇ ਕਾਰਡ ਕੱਟੇ ਕਿਉਂ ਹਨ, ਮੈਂ ਜਵਾਬ ਦੇਣ ਲਈ ਨਹੀਂ ਉੱਠਿਆ । (ਹਾਸਾ) ਜਾਖੜ ਸਾਹਿਬ, ਤੁਸੀਂ ਸੁਣ ਤਾਂ ਲਓ ।

**ਸ਼੍ਰੀ ਸੁਨੀਲ ਜਾਖੜ :** ** **

**ਸ਼੍ਰੀ ਤਰਲੋਚਨ ਸਿੰਘ :** ** **

**ਮਾਨਯੋਗ ਸਪੀਕਰ:** ਜਾਖੜ ਸਾਹਿਬ, ਤੁਸੀਂ ਸੁਣ ਤਾਂ ਲਓ । Nothing should be recorded . ਸਰਦਾਰ ਆਦੇਸ਼ ਪ੍ਰਤਾਪ ਸਿੰਘ ਜੀ ।

**ਖੁਰਾਕ ਤੇ ਸਿਵਲ ਸਪਲਾਈ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਕੁਐਸਚਨ ਪੁੱਛਿਆ ਹੈ ਕਿ –

---

** ** Not recorded as ordered by the Chair.

[ ਖੁਰਾਕ ਤੇ ਸਿਵਲ ਸਪਲਾਈ ਮੰਤਰੀ ]

Will the Food and Civil Supplies Minister be pleased to state whether a large number of blue cards which were issued recently in Assembly Constituency Dhuri (Sangrur) have been cancelled; if so, whether the department will verify the same again so as to restore these blue cards cancelled illegally ?

ਇਹ ਪ੍ਰਸ਼ਨ ਆਇਆ·ਹੈ, ਧੂਰੀ ਹਲਕੇ ਪ੍ਰਤੀ । ਬੀਬੀ ਜੀ ਮੈਂ ਕੁਐਸਚਨ ਫਿਰ ਪੜ੍ਹ ਦਿੰਦਾ ਹਾਂ ਕਿ–

Will the Food and Civil Supplies Minister be pleased to state whether a large number of blue cards which were issued recently in Assembly Constituency Dhuri (Sangrur) have been cancelled; if so; whether the department will verify the same again so as to restore these blue cards cancelled illegally ?

ਸ਼ਾਂਤ ਰਹੋ, ਮੈਂ ਦੱਸ ਰਿਹਾ ਹਾਂ । ਮੈਂ ਹਾਊਸ ਨੂੰ ਪਾਲਿਸੀ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਫੂਡ ਡਿਪਾਰਟਮੈਂਟ ਕਾਰਡਾਂ ਨੂੰ ਇਵੈਲੁਏਟ ਨਹੀਂ ਕਰਦਾ । ਇਹ ਜਨਰਲ ਐਡਮਨਿਸਟਰੇਸ਼ਨ ਕਰਦੀ ਹੈ । ਫੂਡ ਡਿਪਾਰਟਮੈਂਟ ਕੇਵਲ ਜਿਹੜੀ ਲਿਸਟ ਬਣ ਕੇ ਆਉਂਦੀ ਹੈ ਉਸ ਲਿਸਟ ਦੇ ਮੁਤਾਬਿਕ ਕਾਰਡ ਇਸ਼ੂ ਕਰਦਾ ਹੈ ਨਾ ਕਿ ਫੂਡ ਡਿਪਾਰਟਮੈਂਟ ਦਾ ਆਪਣਾ ਇਵੈਲੁਏਟ ਕਰਨ ਦਾ ਸਿਸਟਮ ਹੈ । ਕਈ ਵਾਰ ਇਹ ਭੁਲੇਖਾ ਪੈ ਜਾਂਦਾ ਹੈ । ਮੈਂ ਅਖਬਾਰਾਂ ਵਿਚ ਵੀ ਪੜ੍ਹਦਾ ਹਾਂ । ਇਹ ਪਰਜ਼ਿਊਮ ਕੀਤਾ ਜਾਂਦਾ ਹੈ ਕਿ ਫੂਡ ਡਿਪਾਰਟਮੈਂਟ ਹੀ ਇਵੈਲੁਏਟ ਕਰਦਾ ਹੈ ਪਰ ਫਿਰ ਵੀ ਦੱਸਣਾ ਜ਼ਰੂਰੀ ਹੁੰਦਾ ਹੈ । ਸੋ, ਇਨ੍ਹਾਂ ਦਾ ਸਵਾਲ ਇਹ ਹੈ ਕਿ ਜਿਹੜੇ ਕਾਰਡ ਕੱਟੇ ਗਏ ਹਨ, ਕੀ ਉਨ੍ਹਾਂ ਨੂੰ ਦੁਬਾਰਾ ਬਣਾਓਗੇ ? ਦੇਖੋ ਇਕ ਗੱਲ ਤਾਂ ਬੜੀ ਕਲੀਅਰ ਹੈ ਕਿ ਜਿਹੜਾ ਵੀ ਕੋਈ ਗਰੀਬੀ ਰੇਖਾ ਤੋਂ ਥੱਲੇ ਹੈ ਅਤੇ ਉਸ ਦਾ ਕਾਰਡ ਗਲਤ ਕੱਟਿਆ ਗਿਆ ਹੈ, ਉਸ ਦਾ ਕਾਰਡ ਬਿਲਕੁਲ ਬਣਾਇਆ ਜਾਵੇਗਾ । ਇਸ ਵਿਚ ਆਲਰੇਡੀ ਡਿਪਟੀ ਸੀ.ਐਮ. ਸਾਹਿਬ ਨਾਲ ਬੈਠ ਕੇ ਮੀਟਿੰਗ ਕੀਤੀ ਗਈ ਹੈ । ਇਹ ਆਲਰੇਡੀ ਡੀ.ਸੀ. ਸਾਹਿਬਾਨ ਨੂੰ ਕਿਹਾ ਹੋਇਆ ਹੈ ਕਿ ਜੇਕਰ ਕੋਈ ਜ਼ਰੂਰਤਮੰਦ ਕਾਰਡ ਬਣਾਉਣ ਤੋਂ ਰਹਿ ਜਾਂਦਾ ਹੈ ਤਾਂ ਉਸ ਨੂੰ ਚੈੱਕ ਕਰੋ ਅਤੇ ਫਿਰ ਕਾਰਡ ਬਣਾਓ । ਕੰਮ ਕਰਦੇ ਹੋਏ ਕੋਈ ਗਲਤੀ ਵੀ ਹੋ ਜਾਂਦੀ ਹੈ ਪਰ ਲਗਭਗ 1 ਕਰੋੜ

42 ਲੱਖ ਦੀ ਪੰਜਾਬ ਦੀ ਪਾਪੂਲੇਸ਼ਨ ਦੀ ਲਿਸਟ ਹੈ, ਇੰਨੀ ਵੱਡੀ ਲਿਸਟ ਦੇ ਆਧਾਰ ਕਾਰਡ ਨੰਬਰ ਲੈਣੇ ਅਤੇ ਲਿਸਟ ਬਣਾਉਣੀ ਕਾਫੀ ਮੁਸ਼ਕਲ ਕੰਮ ਹੈ । ਸੋ, ਮੇਰਾ ਖਿਆਲ ਹੈ ਕਿ ਪੂਰੇ ਇੰਡੀਆ ਵਿਚ ਸ਼ਾਇਦ ਪੰਜਾਬ ਹੀ ਹੈ ਜਿਸ ਦੀ ਇੰਨੀ ਜ਼ਿਆਦਾ ਪੈਨੀਟਰੇਸ਼ਨ ਹੈ ਔਰ ਜੇ·ਕਿਸੇ ਡੀ.ਸੀ. ਸਾਹਿਬਾਨ ਤੋਂ ਜਾਂ ਬੀ.ਐਲ.ਓ ਸਾਹਿਬਾਨ ਤੋਂ ਕੋਈ ਗਲਤੀ ਜਾਂ ਕਮੀ ਰਹਿ ਗਈ ਤਾਂ we are here to rectify. ਜਿਹੜੀ ਵੱਡੀ ਗੱਲ ਹੈ, ਉਹ ਇਹ ਹੈ ਕਿ ਕੀ ਜਿਹੜਾ ਕੋਈ ਰਹਿ ਗਿਆ, ਉਸ ਦਾ ਕੀ ਬਣੇਗਾ ? ਉਸ ਬਾਰੇ ਮੈਂ ਇਹ ਕਹਿ ਸਕਦਾ ਹਾਂ ਕਿ ਫੂਡ ਡਿਪਾਰਟਮੈਂਟ ਵੱਲੋਂ ਹੁਣ ਵੀ ਕੋਈ ਗਲਤ ਕੱਟਿਆ ਗਿਆ ਹੈ, ਉਸ ਬਾਰੇ ਮੈਂ ਇਹ ਐਸ਼ਿਓਰੈਂਸ ਦਿਵਾ ਸਕਦਾ ਹਾਂ ਕਿ ਜਿਹੜੀ ਉਸ ਦੀ 10 ਮਹੀਨੇ ਦੀ ਕਣਕ ਨਹੀਂ ਆਈ, ਉਹ ਵੀ ਨਾਲ ਮਿਲੇਗੀ । ਉਹ ਕੱਟੀ ਨਹੀਂ ਜਾਏਗੀ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਸਪਲੀਮੈਂਟਰੀ ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਐਕਸਪਲੇਨੇਸ਼ਨ ਦੇ ਦਿੱਤੀ ਹੈ । ਨਹੀਂ ਜੀ । Nothing is going to be recorded . ਧੂਰੀ ਨਾਲ ਜਿਹੜਾ ਕੁਐਸਚਨ ਕਨਸਰਨਡ ਹੈ, ਉਨ੍ਹਾਂ ਨੇ ਉਸ ਵਿੱਚ ਐਕਸਟੈਂਸ਼ਨ ਲਈ ਹੈ ਅਤੇ ਐਕਸਟੈਂਸ਼ਨ ਦਿੱਤੀ ਜਾ ਚੁੱਕੀ ਹੈ ।

------

## ਟਰਾਂਸਪੋਰਟ ਵਿਭਾਗ ਵਿੱਚ ਠੇਕੇ ਤੇ ਭਰਤੀ ਕੀਤੇ ਗਏ ਕਰਮਚਾਰੀਆਂ ਦੀ ਗਿਣਤੀ

***2106. ਜਸਟਿਸ ਨਿਰਮਲ ਸਿੰਘ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਾਲ 2013, 2014 ਅਤੇ 2015 ਦੌਰਾਨ ਵਿਭਾਗ ਵੱਲੋਂ ਰਾਜ ਵਿੱਚ ਦਰਜਾ ਤਿੰਨ ਅਤੇ ਚਾਰ ਦੇ ਕਿੰਨੇ ਕਿੰਨੇ ਕਰਮਚਾਰੀ ਠੇਕੇ ਤੇ ਭਰਤੀ ਕੀਤੇ ਗਏ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਕਰਮਚਾਰੀਆਂ ਦੀ ਭਰਤੀ ਵਿੱਚ ਲੋੜੀਂਦੀ ਸੰਵਿਧਾਨਿਕ ਰਿਜ਼ਰਵੇਸ਼ਨ ਪਾਲਿਸੀ ਅਨੁਸਾਰ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਨੂੰ ਲੋੜੀਂਦੀ ਪ੍ਰਤੀਨਿਧਤਾ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਪਰੋਕਤ ਵਰਣਿਤ ਸਮੇਂ ਦੇ ਅੰਦਰ ਕੀਤੀ

[ ਜਸਟਿਸ ਨਿਰਮਲ ਸਿੰਘ ]

ਗਈ ਕੁੱਲ ਭਰਤੀ ਅਤੇ ਉਨ੍ਹਾਂ ਵਿੱਚੋਂ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਨਾਲ ਸੰਬੰਧਿਤ ਕਰਮਚਾਰੀਆਂ ਦੀ ਗਿਣਤੀ ਦਰਸਾਉਂਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਵੇ ?

**ਸਰਦਾਰ ਅਜੀਤ ਸਿੰਘ ਕੋਹਾੜ :** (ੳ) ਦਰਜਾ-3 ਦੇ 1918 ਕਰਮਚਾਰੀ ਠੇਕੇ ਤੇ ਭਰਤੀ ਕੀਤੇ ਗਏ ਹਨ।

(ਅ) ਉਕਤ ਭਰਤੀ ਵਿੱਚ ਰਿਜ਼ਰਵੇਸ਼ਨ ਪਾਲਿਸੀ ਅਨੁਸਾਰ 675 ਆਸਾਮੀਆਂ ਅਨੁਸੂਚਿਤ ਜਾਤੀਆਂ ਲਈ ਅਤੇ 324 ਆਸਾਮੀਆਂ ਪਛੜੀਆਂ ਸ਼੍ਰੇਣੀਆਂ ਲਈ ਰਾਖਵੀਆਂ ਰੱਖੀਆਂ ਗਈਆਂ ਹਨ, ਜਿਨ੍ਹਾਂ ਵਿੱਚੋਂ 358 ਅਨੁਸੂਚਿਤ ਜਾਤੀ ਅਤੇ 204 ਪਛੜੀ ਸ਼੍ਰੇਣੀ ਨਾਲ ਸੰਬੰਧਿਤ ਕਰਮਚਾਰੀ ਹੀ ਯੋਗ ਪਾਏ ਜਾਣ ਤੇ ਭਰਤੀ ਕੀਤੇ ਗਏ ਹਨ ।

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਵੱਲੋਂ ਜਿਹੜਾ ਜਵਾਬ ਦਿੱਤਾ ਗਿਆ ਹੈ, ਉਹ ਅਧੂਰਾ ਹੈ । ਮੈਂ ਤਾਂ ਇਹ ਪੁੱਛਿਆ ਸੀ ਕਿ ਸਾਲ 2013, 2014 ਅਤੇ 2015 ਦੌਰਾਨ ਵਿਭਾਗ ਵੱਲੋਂ ਰਾਜ ਵਿੱਚ ਦਰਜਾ-3 ਅਤੇ 4 ਦੇ ਕਿੰਨੇ-ਕਿੰਨੇ ਕਰਮਚਾਰੀ ਠੇਕੇ ਤੇ ਭਰਤੀ ਕੀਤੇ ਗਏ ਹਨ ? ਇਨ੍ਹਾਂ ਨੇ ਦਰਜਾ 3 ਦਾ ਦੱਸਿਆ ਹੈ ਪਰ ਦਰਜਾ 4 ਦਾ ਕੋਈ ਜਵਾਬ ਨਹੀਂ ਦਿੱਤਾ ਹੈ । ਜਿੱਥੋਂ ਤੱਕ ਦਰਜਾ ਤਿੰਨ ਦਾ ਸਵਾਲ ਹੈ, ਇਨ੍ਹਾਂ ਨੇ ਕੈਟਾਗਰੀ-ਵਾਈਜ਼ ਉਸ ਦੀ ਕੋਈ ਡਿਟੇਲ ਨਹੀਂ ਦਿੱਤੀ । ਮੇਰਾ ਤਾਂ ਸਪੈਸ਼ਲ ਕੁਐਸਚਨ ਸੀ ਕਿ ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਕਰਮਚਾਰੀਆਂ ਦੀ ਭਰਤੀ ਵਿੱਚ ਲੋੜੀਂਦੀ ਸੰਵਿਧਾਨਿਕ ਰਿਜ਼ਰਵੇਸ਼ਨ ਪਾਲਿਸੀ ਅਨੁਸਾਰ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਨੂੰ ਲੋੜੀਂਦੀ ਪ੍ਰਤੀਨਿਧਤਾ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਪਰੋਕਤ ਵਰਣਿਤ ਸਮੇਂ ਦੇ ਅੰਦਰ ਕੀਤੀ ਗਈ ਕੁੱਲ ਭਰਤੀ ਅਤੇ ਉਨ੍ਹਾਂ ਵਿੱਚੋਂ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਨਾਲ ਸਬੰਧਿਤ ਕਰਮਚਾਰੀਆਂ ਦੀ ਗਿਣਤੀ ਦਰਸਾਉਂਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਵੇ? There is no detail with regard to categorywise information, ਇਨ੍ਹਾਂ ਨੇ ਸਿਰਫ ਇਹ ਲਿਖ ਦਿੱਤਾ ਕਿ ਇੰਨੀਆਂ ਵੇਕੈਂਸੀਆਂ ਇਨ੍ਹਾਂ ਨੂੰ ਦੇ ਕੇ ਭਰ ਦਿੱਤੀਆਂ, ਹੋਰ ਕੋਈ ਵਿਵਰਣ ਨਹੀਂ ਦਿੱਤਾ । ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹਾਂਗਾ ਕਿ ਕੀ ਇਨ੍ਹਾਂ ਸਾਲਾਂ ਵਿੱਚ ਕਲਾਸ-4 ਵਿੱਚ ਕੋਈ ਭਰਤੀ ਕੀਤੀ ਗਈ ਹੈ ਜਾਂ ਨਹੀਂ ਕੀਤੀ ਗਈ ਹੈ ? ਦਰਜਾ-4 ਵਿੱਚ ਪੀਅਨ, ਮਾਲੀ,

ਚੌਕੀਦਾਰ, ਡਰਾਈਵਰ ਆਦਿ ਇੰਪਲਾਈਜ਼ ਆਉਂਦੇ ਹਨ, ਜਿਹੜੇ ਅਨੁਸੂਚਿਤ ਜਾਤੀ ਨਾਲ ਸਬੰਧ ਰੱਖਦੇ ਹਨ । ਮੈਕਸੀਮਮ ਇੰਪਲਾਈਜ਼ ਅਨੁਸੂਚਿਤ ਜਾਤੀ ਦੇ ਕਲਾਸ-4 ਵਿੱਚ ਭਰਤੀ ਹੁੰਦੇ ਹਨ । ਉਨ੍ਹਾਂ ਬਾਰੇ ਮੰਤਰੀ ਸਾਹਿਬ ਦਾ ਜਵਾਬ ਬਿਲਕੁਲ ਸਾਈਲੈਂਟ ਹੈ । ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਤਿੰਨਾਂ ਸਾਲਾਂ ਵਿੱਚ ਕਲਾਸ-4 ਵਿੱਚ ਇਨ੍ਹਾਂ ਨੇ ਕੋਈ ਭਰਤੀ ਕੀਤੀ ਹੈ ਕਿ ਨਹੀਂ ਕੀਤੀ ਹੈ ?

**ਮੰਤਰੀ :** ਸਪੀਕਰ ਸਾਹਿਬ, ਸਾਲ 2013 ਅਤੇ 2014 ਦੌਰਾਨ ਟਰਾਂਸਪੋਰਟ ਵਿਭਾਗ (ਕਮਰਸ਼ੀਅਲ ਵਿੰਗ) ਵਿੱਚ ਕੋਈ ਵੀ ਦਰਜਾ-3 ਅਤੇ ਦਰਜਾ-4 ਕਰਮਚਾਰੀ ਠੇਕੇ ਦੇ ਆਧਾਰ ਤੇ ਭਰਤੀ ਨਹੀਂ ਕੀਤਾ ਗਿਆ । ਸਾਲ 2015 ਦੌਰਾਨ ਟਰਾਂਸਪੋਰਟ ਵਿਭਾਗ (ਕਮਰਸ਼ੀਅਲ ਵਿੰਗ) ਅਧੀਨ ਪਨਬੱਸ ਵਿੱਚ 1250 ਡਰਾਈਵਰ, 1250 ਕੰਡਕਟਰ ਅਤੇ 200 ਵਰਕਸ਼ਾਪ ਸਟਾਫ ਦੀਆਂ ਕੁੱਲ 2700 (ਦਰਜਾ-3) ਆਸਾਮੀਆਂ ਦੀ ਠੇਕੇ ਦੇ ਆਧਾਰ ਤੇ ਭਰਤੀ ਸਬੰਧੀ ਪ੍ਰੀਕ੍ਰਿਆ ਆਰੰਭੀ ਗਈ ਸੀ, ਇਨ੍ਹਾਂ ਵਿਚੋਂ ਉਪਰੋਕਤ ਕੈਟਾਗਰੀਆਂ ਦੇ ਕੇਵਲ 1918 ਉਮੀਦਵਾਰ ਹੀ ਯੋਗ ਪਾਏ ਗਏ ਹਨ, ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਦਿੱਤਾ ਜਾਂਦਾ ਹੈ:-

ਡਰਾਈਵਰ ਸਟਾਫ ਵਿੱਚ 706 ਆਸਾਮੀਆਂ ਹਨ ਅਤੇ ਇਨ੍ਹਾਂ ਵਿਚੋਂ ਐਸ.ਸੀ. ਭਰਾਵਾਂ ਦਾ ਕੋਟਾ 313 ਪਰ ਭਰਤੀ ਹੋਏ ਹਨ 74 ਅਤੇ ਵਰਕਸ਼ਾਪ ਸਟਾਫ ਵਿੱਚ 132 ਜਿਸ ਵਿਚੋਂ ਐਸ.ਸੀ ਭਰਾਵਾਂ ਦਾ ਕੋਟਾ 49 ਅਤੇ ਭਰਤੀ ਹੋਏ 30, ਕੰਡਕਟਰ ਸਟਾਫ ਵਿੱਚ 1080 ਜਿਸ ਵਿਚੋਂ ਐਸ.ਸੀ ਭਰਾਵਾਂ ਦਾ ਕੋਟਾ 313 ਅਤੇ ਯੋਗ ਪਾਏ ਗਏ 254 ਅਤੇ ਨਾਲ ਹੀ ਬੀ.ਸੀ ਕੈਟਾਗਰੀ ਵਿੱਚ 150 ਦਾ ਕੋਟਾ ਬਣਦਾ ਸੀ ਅਤੇ ਭਰਤੀ 57 ਹੋਏ ਹਨ । ਇਸੇ ਤਰ੍ਹਾਂ ਵਰਕਸ਼ਾਪ ਸਟਾਫ ਵਿੱਚ 24 ਵਿੱਚੋਂ 18 ਉਮੀਦਵਾਰ ਯੋਗ ਪਾਏ ਗਏ ਹਨ ।

ਕੰਡਕਟਰ ਸਟਾਫ ਵਿੱਚ ਬੀ.ਸੀ. ਕੈਟਾਗਰੀ ਦੇ 150 ਉਮੀਦਵਾਰ ਆਏ ਸਨ ਅਤੇ 129 ਪਾਸ ਹੋਏ ਹਨ । ਠੇਕੇ ਦੇ ਆਧਾਰ ਤੇ ਦਰਜਾ-3 ਦੀ ਭਰਤੀ ਵਿੱਚ ਰਾਖਵਾਂਕਰਨ ਪੰਜਾਬ ਸਰਕਾਰ ਵੱਲੋਂ ਜਾਰੀ ਹਦਾਇਤਾਂ ਅਨੁਸਾਰ ਦਿੱਤਾ ਗਿਆ ਹੈ । ਕੁੱਲ 2700 ਆਸਾਮੀਆਂ ਵਿੱਚੋਂ 675 ਅਨੁਸੂਚਿਤ ਜਾਤੀਆਂ ਲਈ ਅਤੇ 324 ਪੱਛੜੀਆਂ ਸ਼੍ਰੇਣੀਆਂ ਲਈ ਰਾਖਵੀਆਂ ਰੱਖੀਆਂ ਗਈਆਂ ਹਨ । ਇਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ: - ਡਰਾਈਵਰ ਸਟਾਫ ਅਨੁਸੂਚਿਤ ਜਾਤੀ

[ ਟਰਾਂਸਪੋਰਟ ਮੰਤਰੀ ]

ਲਈ 313 ਅਤੇ ਪੱਛੜੀਆਂ ਸ਼੍ਰੇਣੀਆਂ ਲਈ 150, ਕੰਡਕਟਰ ਅਨੁਸੂਚਿਤ ਜਾਤੀ ਲਈ 313 ਅਤੇ ਪੱਛੜੀਆਂ ਸ਼੍ਰੇਣੀਆਂ ਲਈ 150 ਹਨ । ਵਰਕਸ਼ਾਪ ਸਟਾਫ ਅਨੁਸੂਚਿਤ ਜਾਤੀ ਲਈ 49 ਅਤੇ ਪੱਛੜੀਆਂ ਸ਼੍ਰੇਣੀਆਂ ਲਈ 24 ਹੈ । ਇਹ ਕੁੱਲ 999 ਬਣਦੇ ਸੀ । ਇਨ੍ਹਾਂ ਵਿੱਚੋਂ ਅਨੁਸੂਚਿਤ ਜਾਤੀਆਂ ਲਈ ਡਰਾਈਵਰ ਸਟਾਫ 74 ਹੈ ਅਤੇ ਪੱਛੜੀਆਂ ਸ਼੍ਰੇਣੀਆਂ ਲਈ 57 ਹੈ । ਕੰਡਕਟਰ ਸਟਾਫ ਅਨੁਸੂਚਿਤ ਜਾਤੀਆਂ ਲਈ 254, ਪੱਛੜੀਆਂ ਸ਼੍ਰੇਣੀਆਂ ਲਈ 129, ਵਰਕਸ਼ਾਪ ਸਟਾਫ ਅਨੁਸੂਚਿਤ ਜਾਤੀਆਂ ਲਈ 30 ਅਤੇ ਪੱਛੜੀਆਂ ਸ਼੍ਰੇਣੀਆਂ ਲਈ 18, ਇਹ ਕੁੱਲ 562 ਬਣਦੇ ਹਨ, ਜਿਹੜੀਆਂ ਕਿ ਭਰੀਆਂ ਗਈਆਂ ਹਨ । ਇੱਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਅਨੁਸੂਚਿਤ ਜਾਤੀਆਂ ਦੇ ਯੋਗ ਉਮੀਦਵਾਰਾਂ ਦਾ ਪ੍ਰਬੰਧ ਨਾ ਹੋਣ ਕਾਰਨ ਰਾਖਵੀਆਂ ਆਸਾਮੀਆਂ ਅਸੀਂ ਪੂਰੀਆਂ ਨਹੀਂ ਕਰ ਸਕੇ । ਇਨ੍ਹਾਂ ਦਾ ਵੇਰਵਾ ਵੀ ਇਸ ਤਰ੍ਹਾਂ ਹੈ: - ਅਨੁਸੂਚਿਤ ਜਾਤੀ ਡਰਾਈਵਰ 239, ਕੰਡਕਟਰ ਪੱਛੜੀਆਂ ਸ਼੍ਰੇਣੀਆਂ ਲਈ 93, ਕੰਡਕਟਰ ਸਟਾਫ ਅਨੁਸੂਚਿਤ ਜਾਤੀ ਲਈ 59, ਪੱਛੜੀਆਂ ਸ਼੍ਰੇਣੀਆਂ ਲਈ 21, ਵਰਕਸ਼ਾਪ ਸਟਾਫ ਅਨੁਸੂਚਿਤ ਜਾਤੀ ਲਈ 19, ਇਹ ਖਾਲੀ ਪਈਆਂ ਹਨ, ਇਹ ਕੁੱਲ 495 ਹਨ ।

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜੋ ਵਿਸਥਾਰ ਦਿੱਤਾ ਹੈ, ਇਹ ਸਿਰਫ ਕਲਾਸ-3 ਦਾ ਹੈ । ਡਰਾਈਵਰ ਵੀ ਕਲਾਸ- 3 ਦੇ ਹਨ ਅਤੇ ਕੰਡਕਟਰ ਵੀ ਕਲਾਸ-3 ਦੇ ਹਨ । ਮੇਰਾ ਸਵਾਲ ਤਾਂ ਕਲਾਸ- 4 ਬਾਰੇ ਸੀ । ਕਲਾਸ-4 ਵਿੱਚ ਗਰੀਬ ਆਉਂਦੇ ਹਨ, ਜਿਵੇਂ ਕਿ ਪੀਅਨ, ਚੌਕੀਦਾਰ। ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਦੇ ਸਾਰੇ ਆਊਟ ਸੋਰਸ ਰਾਹੀਂ ਭਰਤੀ ਕਰ ਲਏ ਹਨ । ਇਹ ਵੀ ਇੱਕ ਤਰ੍ਹਾਂ ਦਾ ਠੇਕਾ ਹੈ । ਤੁਸੀਂ ਕਿਸੇ ਨੂੰ ਠੇਕਾ ਦਿੱਤਾ ਅਤੇ ਉਸ ਠੇਕੇਦਾਰ ਨੇ ਤੁਹਾਡੇ ਕੋਲ ਉਸ ਅਨੁਸਾਰ ਆਦਮੀ ਭੇਜ ਦਿੱਤੇ ਅਤੇ ਤੁਸੀਂ ਰੱਖ ਲਏ । ਉਨ੍ਹਾਂ ਦਾ ਵੇਰਵਾ ਤੁਸੀਂ ਦੱਸਦੇ ਹੀ ਨਹੀਂ ਅਤੇ ਨਾ ਹੀ ਉਸ ਦੀ ਕੋਈ ਡਿਟੇਲ ਦੱਸਦੇ ਹੋ। ਜਿਹੜੀ ਤੁਸੀਂ ਡਿਟੇਲ ਦਿੱਤੀ ਹੈ, ਇਹ ਕਲਾਸ-3 ਦੀ ਹੈ ਪਰ ਮੈਂ ਕਲਾਸ-4 ਬਾਰੇ ਪੁੱਛਣਾ ਚਾਹੁੰਦਾ ਹਾਂ। ਦੂਸਰਾ ਇਹ ਕਿ ਤੁਸੀਂ ਕਹਿੰਦੇ ਹੋ ਕਿ ਇੰਨੀਆਂ ਆਸਾਮੀਆਂ ਖਾਲੀ ਰਹਿ ਗਈਆਂ ਹਨ, ਯੋਗ ਉਮੀਦਵਾਰ ਨਹੀਂ ਮਿਲੇ । ਕੀ ਤੁਸੀਂ ਕੋਈ ਡੈੱਡਲਾਈਨ ਤੈਅ ਕੀਤੀ ਹੈ ਕਿ ਬਾਕੀ ਦੀਆਂ ਰਹਿ

ਗਈਆਂ ਆਸਾਮੀਆਂ ਤੇ ਭਰਤੀ ਕਦੋਂ ਤੱਕ ਕਰ ਲਈ ਜਾਵੇਗੀ ਅਤੇ ਡਰਾਈਵਰ, ਕੰਡਕਟਰ, ਇਲੈਕਟ੍ਰੀਸ਼ਨ ਜਾਂ ਜੋ ਵੀ ਰਹਿ ਗਏ ਹਨ, ਇਹ ਆਸਾਮੀਆਂ ਕਦੋਂ ਤੱਕ ਭਰ ਲਈਆਂ ਜਾਣਗੀਆਂ ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਦੁਬਾਰਾ ਫਿਰ ਸਮਾਂ ਦਿੱਤਾ ਜਾਵੇਗਾ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਵਿੱਚ ਰੌਲਾ ਪਿਆ ਕਿ ਡਾਕਟਰਾਂ ਦੀ ਪੜ੍ਹਾਈ ਲਈ ਅਨੁਸੂਚਿਤ ਜਾਤੀ ਦੇ ਬੱਚੇ ਕੁਆਲੀਫਾਈ ਨਹੀਂ ਕਰ ਸਕੇ, ਇਸ ਕਰਕੇ ਅਨੁਸੂਚਿਤ ਜਾਤੀਆਂ ਦੀਆਂ ਸੀਟਾਂ ਨਹੀਂ ਭਰੀਆਂ ਜਾ ਸਕੀਆਂ । ਡਾਕਟਰਾਂ ਲਈ ਮੰਨਦੇ ਹਾਂ ਕਿ ਸਾਡੇ ਬੱਚੇ ਕੁਆਲੀਫਾਈ ਨਹੀਂ ਕਰ ਸਕਦੇ ਹੋਣਗੇ, ਆਈ.ਪੀ.ਐਸ. ਵਿੱਚ ਕੁਆਲੀਫਾਈ ਨਹੀਂ ਕਰ ਸਕਦੇ ਹੋਣਗੇ ਪਰ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਡਰਾਈਵਰ ਰੱਖਣੇ ਹਨ, ਕੀ ਤੁਹਾਨੂੰ ਪੰਜਾਬ ਵਿੱਚੋਂ 100 ਡਰਾਈਵਰ ਵੀ ਨਹੀਂ ਮਿਲੇ ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਹਾਨੂੰ ਅਨੁਸੂਚਿਤ ਜਾਤੀ ਨਾਲ ਸਬੰਧਿਤ ਪੀਅਨ ਵੀ ਨਹੀਂ ਮਿਲੇ ?

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਕਰੋ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਤੁਹਾਨੂੰ ਅਨੁਸੂਚਿਤ ਜਾਤੀ ਦੇ ਕੰਡਕਟਰ ਵੀ ਨਹੀਂ ਮਿਲੇ ? ਪੰਜਾਬ ਵਿੱਚ ਅਨੁਸੂਚਿਤ ਜਾਤੀ ਦੀ ਕਿੰਨੀ ਆਬਾਦੀ ਹੈ, ਇਹ ਸਾਡੇ ਡਰਾਈਵਰ ਵੀ ਭਰਤੀ ਨਹੀਂ ਕਰ ਸਕਦੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਨੁਸੂਚਿਤ ਜਾਤੀ ਦੇ ਉਮੀਦਵਾਰਾਂ ਨੂੰ ਕਿਉਂ ਅਯੋਗ ਕਰਾਰ ਦਿੱਤਾ ਗਿਆ ਹੈ ..... ** **

**ਮਾਨਯੋਗ ਸਪੀਕਰ :** ਇਹ ** ਸ਼ਬਦ ਐਕਸਪੰਜ ਕਰ ਦਿਉ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

---

## ਕਰਜ਼ੇ ਦੀ ਬਕਾਇਆ ਰਕਮ

***2039. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਭਲਾਈ ਮੰਤਰੀ

** Expunged as ordered by the Chair.

[ ਸਰਦਾਰ ਬਲਬੀਰ ਸਿੰਘ ਸਿੱਧੂ ]

ਕਿਰਪਾ ਕਰਕੇ ਦੱਸਣਗੇ ਕਿ –

(ੳ) ਇਸ ਸਮੇਂ ਅਨੁਸੂਚਿਤ ਜਾਤੀ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਵਿੱਚ ਕਰਜ਼ੇ ਦੇ ਪੁਰਾਣੇ ਕੇਸਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿੱਚੋਂ ਕਿੰਨੇ ਕਰਜ਼ਦਾਰ ਮਰ ਚੁੱਕੇ ਹਨ ਅਤੇ ਕਿੰਨੇ ਜਿਉਂਦੇ / ਡਿਫਾਲਟਰ ਹਨ;

(ਅ) ਕਰਜ਼ੇ ਦੀ ਕੁੱਲ ਰਕਮ ਕਿੰਨੀ ਹੈ ?

**ਸਰਦਾਰ ਗੁਲਜਾਰ ਸਿੰਘ ਰਣੀਕੇ :** (ੳ) ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਵਿੱਚ ਕਰਜ਼ੇ ਦੇ ਪੁਰਾਣੇ ਕੇਸਾਂ ਦੀ ਗਿਣਤੀ 17681 ਹੈ ਅਤੇ ਇਨ੍ਹਾਂ ਵਿੱਚੋਂ 1653 ਕਰਜ਼ਦਾਰਾਂ ਦੀ ਮੌਤ ਹੋ ਚੁੱਕੀ ਹੈ ਅਤੇ ਇਸ ਤਰ੍ਹਾਂ 16028 ਜਿਉਂਦੇ ਡਿਫਾਲਟਰ ਹਨ ।

(ਅ) ਡਿਫਾਲਟਰ ਕਰਜ਼ਦਾਰਾਂ ਤੋਂ ਮਿਤੀ 31.3.2015 ਨੂੰ 99.90 ਕਰੋੜ ਰੁਪਏ ਦੀ ਰਕਮ ਵਸੂਲਣਯੋਗ ਹੈ ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮਾਨਯੋਗ ਸਪੀਕਰ ਸਾਹਿਬ, 17681 ਕੇਸ ਬਹੁਤ ਹੀ ਪੁਰਾਣੇ ਹਨ ਅਤੇ ਲੰਮੇ ਸਮੇਂ ਤੋਂ ਡਿਫਾਲਟਰ ਚਲੇ ਆ ਰਹੇ ਹਨ । ਤਕਰੀਬਨ ਉਹ ਲੋਕ ਡਿਫਾਲਟਰ ਵੀ 5000, 10,000 ਜਾਂ 15,000 ਰੁਪਏ ਦੇ ਹੀ ਹਨ । ਉਨ੍ਹਾਂ ਲੋਕਾਂ ਦੀ ਉਮਰ ਵੀ 80 ਸਾਲ ਜਾਂ 85 ਸਾਲ ਦੀ ਹੋ ਚੁੱਕੀ ਹੈ । ਮੈਂ ਬਾਈ-ਚਾਂਸ ਤਹਿਸੀਲਦਾਰ ਕੋਲ ਬੈਠਾ ਸੀ । ਉਥੇ ਇਕ ਗਰੀਬ ਬੰਦੇ ਦੀ ਡਿਕਰੀ ਲੈ ਕੇ ਆਇਆ ਸੀ ਕਿ ਉਸ ਨੇ ਕਰਜ਼ਾ ਨਹੀਂ ਚੁਕਾਇਆ । ਇਸ ਲਈ ਉਸ ਦੇ ਘਰ ਦੀ ਆਕਸ਼ਨ ਕਰਨੀ ਸੀ । ਇਕ ਪਾਸੇ ਤਾਂ ਸਰਕਾਰ ਗਰੀਬਾਂ ਨੂੰ 5 ਮਰਲੇ ਦੇ ਪਲਾਟ ਦੇ ਰਹੀ ਹੈ ਤੇ ਦੂਜੇ ਪਾਸੇ ਅਸੀਂ ਉਨ੍ਹਾਂ ਦੇ ਘਰ ਖੋਹ ਰਹੇ ਹਾਂ । ਇਹ ਕੋਈ 100 ਕਰੋੜ ਰੁਪਏ ਦੀ ਗੱਲ ਹੈ । ਕੀ ਸਰਕਾਰ ਉਨ੍ਹਾਂ ਗਰੀਬਾਂ ਦਾ 100 ਕਰੋੜ ਰੁਪਿਆ ਮੁਆਫ ਨਹੀਂ ਕਰ ਸਕਦੀ ? ਇਸ ਗੱਲ ਦਾ ਜਵਾਬ ਮੰਤਰੀ ਜੀ ਦੇਣ । ਡਿਪਟੀ ਸੀ.ਐਮ. ਸਾਹਿਬ ਵੀ ਬੈਠੇ ਹਨ ਅਤੇ ਉਹ ਵੀ ਸੁਣ ਰਹੇ ਹਨ । ਇਹ ਇਕ ਛੋਟੀ ਜਿਹੀ ਅਮਾਊਂਟ ਹੈ । ਤੁਸੀਂ ਵੱਡੇ ਇੰਡਸਟਰੀਲਿਸਟਾਂ ਦਾ ਤਾਂ 10,000 ਕਰੋੜ ਜਾਂ 15,000 ਹਜ਼ਾਰ ਕਰੋੜ ਰੁਪਏ ਮੁਆਫ ਕਰ ਦਿੰਦੇ ਹੋ ਪਰ ਕੀ ਇਨ੍ਹਾਂ ਗਰੀਬਾਂ ਵਾਸਤੇ ਆਪਣੇ ਕੋਲ ਕੋਈ ਪ੍ਰੋਵੀਜ਼ਨ ਨਹੀਂ ਹੈ ?

**ਮਾਨਯੋਗ ਸਪੀਕਰ :** ਹਾਂ ਜੀ, ਕੋਈ ਅਜਿਹੀ ਪ੍ਰੋਵੀਜ਼ਨ ਹੈ ਕਿ ਆਪਾਂ

ਮੁਆਫ ਕਰ ਸਕਦੇ ਹਾਂ?

**ਮੰਤਰੀ :** ਸਪੀਕਰ ਸਾਹਿਬ, 1653 ਕਰਜ਼ਾ ਡਿਫਾਲਟਰਾਂ ਦੀ ਮੌਤ ਹੋ ਚੁੱਕੀ ਹੈ । ਮਾਨਯੋਗ ਮੈਂਬਰ ਜੱਜ ਸਾਹਿਬ (ਜਸਟਿਸ ਨਿਰਮਲ ਸਿੰਘ) ਨੇ ਪਿਛਲੀ ਵਾਰ ਵੀ ਸਵਾਲ ਕੀਤਾ ਸੀ । ਇਨ੍ਹਾਂ ਦੀ ਕੁੱਲ ਅਮਾਊਂਟ 11 ਕਰੋੜ ਰੁਪਏ ਬਣਦੀ ਹੈ । ਮਾਨਯੋਗ ਸੀ.ਐਮ. ਸਾਹਿਬ ਨੇ ਹਾਊਸ ਨੂੰ ਐਸ਼ਿਓਰ ਕੀਤਾ ਸੀ । ਉਹ ਮੁਆਫ ਕਰਨ ਵਾਸਤੇ ਸਾਡੀ ਫਾਈਲ ਬਣ ਕੇ ਫਾਈਨਾਂਸ ਵਿਭਾਗ ਨੂੰ ਚਲੀ ਗਈ ਹੈ । ਜਿਨ੍ਹਾਂ ਦੀ ਮੌਤ ਹੋ ਚੁੱਕੀ ਹੈ ਅਤੇ ਉਹ ਆਪਣਾ ਕਰਜ਼ਾ ਨਹੀਂ ਦੇ ਸਕਦੇ, ਉਨ੍ਹਾਂ ਦੇ ਤਾਂ ਮੁਆਫ ਹੋ ਜਾਣਗੇ । ਉਨ੍ਹਾਂ ਨੂੰ ਤਾਂ ਸੀ.ਐਮ. ਸਾਹਿਬ ਨੇ ਛੋਟ ਦਿੱਤੀ ਹੈ । ਉਹ ਮੁਆਫ ਹੋ ਜਾਣਗੇ । ਬਾਕੀਆਂ ਦੇ ਬਾਰੇ ਅਜੇ ਕੋਈ ਅਜਿਹੀ ਸਕੀਮ ਨਹੀਂ ਹੈ ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 16028 ਕੇਸ ਡਿਫਾਲਟਰ ਹਨ, ਉਨ੍ਹਾਂ ਵਿਚੋਂ ਬਹੁਤੇ ਬੰਦੇ 80 ਸਾਲ ਦੇ ਜਾਂ 85 ਸਾਲ ਦੇ ਹੋ ਚੁੱਕੇ ਹਨ, ਕੀ ਆਪਾਂ ਉਨ੍ਹਾਂ ਵਾਸਤੇ ਇਹ ਮੁਆਫ ਨਹੀਂ ਕਰ ਸਕਦੇ ? ਉਹ ਵਿਚਾਰੇ ਪੈਸੇ ਦੇਣ ਤੋਂ ਅਸਮਰਥ ਹਨ। ਉਧਰਲੇ ਪਾਸੇ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) 23-24 ਐਮ.ਐਲ.ਏ. ਇਸ ਕੈਟਾਗਰੀ ਦੇ ਬੈਠੇ ਹਨ । ਉਨ੍ਹਾਂ ਨੂੰ ਰਲ ਕੇ ਸਰਕਾਰ ਤੇ ਪਰੈਸ਼ਰ ਪਾਉਣਾ ਚਾਹੀਦਾ ਹੈ ਤੇ ਇਹ ਮੁਆਫ ਕਰਨਾ ਚਾਹੀਦਾ ਹੈ । ਉਪ ਮੁੱਖ ਮੰਤਰੀ ਸਾਹਿਬ, ਤੁਸੀਂ ਵੱਡੇ ਇੰਡਸਟਰੀਲਿਸਟਾਂ ਨੂੰ ਗੱਫੇ ਦਿੰਦੇ ਹੋ, ਇਨ੍ਹਾਂ ਗਰੀਬਾਂ ਦੇ ਵੀ ਕਰਜ਼ੇ ਮੁਆਫ ਕਰ ਦੇਵੋ ।

**ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਲੋਕਾਂ ਦੀ ਇਨ੍ਹਾਂ ਨਾਲੋਂ ਜ਼ਿਆਦਾ ਹਮਦਰਦੀ ਸਾਨੂੰ ਹੈ । ਇਸ ਉਤੇ ਅਸੀਂ ਵਿਚਾਰ ਕਰ ਲਵਾਂਗੇ ਪਰ ਅਜੇ ਤੱਕ ਇਸ ਦੀ ਕੋਈ ਤਜਵੀਜ਼ ਨਹੀਂ ਹੈ।

---

## ਅਖਾੜਾ ਨਹਿਰ ਦਾ ਪੁਲ ਚੌੜਾ ਕਰਨਾ

***2028. ਸ਼੍ਰੀ ਐਸ. ਆਰ. ਕਲੇਰ** : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਜਗਰਾਉਂ-ਰਾਏਕੋਟ ਰੋਡ ਤੇ ਪੈਂਦੀ ਅਬੋਹਰ ਬਰਾਂਚ ਤੇ ਅਖਾੜਾ ਪੁਲ ਨੂੰ ਚੌੜਾ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਰੱਖਦੀ ਹੈ ਤਾਂ ਇਸ ਨੂੰ ਕਦੋਂ ਤੱਕ ਚੌੜਾ ਕਰ ਦਿੱਤਾ ਜਾਵੇਗਾ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਹਾਲ ਦੀ ਘੜੀ ਜਗਰਾਉਂ-ਰਾਏਕੋਟ ਰੋਡ ਤੇ ਪੈਂਦੀ ਅਬੋਹਰ ਬਰਾਂਚ ਤੇ ਅਖਾੜਾ ਬ੍ਰਿਜ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

**ਸ਼੍ਰੀ ਐਸ. ਆਰ. ਕਲੇਰ :** ਮਾਨਯੋਗ ਸਪੀਕਰ ਸਾਹਿਬ, ਅਬੋਹਰ ਬ੍ਰਾਂਚ ਨਹਿਰ ਉਤੇ ਅਖਾੜਾ ਪੁਲ ਸਾਲ 1925 ਵਿਚ ਬਣਿਆ ਸੀ । ਉਸ ਸਮੇਂ ਟਰੈਫਿਕ ਬਹੁਤ ਹੀ ਘੱਟ ਸੀ । ਉਸ ਵੇਲੇ ਇਹ ਮਾਨਸਾ ਤੋਂ ਲੈ ਕੇ ਜਲੰਧਰ ਤੱਕ ਸ਼ਾਰਟੈਸਟ ਰੂਟ ਹੈ । ਇਸ ਉਤੇ ਉਦੋਂ ਲੈ ਕੇ ਹੁਣ ਤੱਕ 90 ਗੁਣਾ ਟਰੈਫਿਕ ਵੱਧ ਗਿਆ ਹੈ । ਕਈ ਵਾਰੀ ਹਾਲਾਤ ਇਸ ਤਰ੍ਹਾਂ ਦੇ ਹੋ ਜਾਂਦੇ ਹਨ ਕਿ ਉਥੇ ਲਾਅ ਐਂਡ ਆਰਡਰ ਦੀ ਪ੍ਰਾਬਲਮ ਹੋ ਜਾਂਦੀ ਹੈ । ਕਿਉਂਕਿ ਵਨ-ਵੇਅ ਟਰੈਫਿਕ ਹੈ ਅਤੇ ਪੁਲ ਦੀ ਚੌੜਾਈ ਕੇਵਲ 12 ਫੁੱਟ ਹੀ ਹੈ । ਮੈਂ ਮਾਨਯੋਗ ਮੰਤਰੀ ਜੀ ਨੂੰ ਗੁਜਾਰਿਸ਼ ਕਰਾਂਗਾ ਕਿ ਇਸ ਨੂੰ ਜ਼ਰੂਰ ਚੌੜਾ ਕੀਤਾ ਜਾਣਾ ਚਾਹੀਦਾ ਹੈ। ਇਹ ਮੌਕੇ ਦੀ ਜ਼ਰੂਰਤ ਹੈ....

**ਮਾਨਯੋਗ ਸਪੀਕਰ :** ਕਲੇਰ ਸਾਹਿਬ, ਤੁਸੀਂ ਸਪਲੀਮੈਂਟਰੀ ਪੁੱਛੋ ।

**ਸ਼੍ਰੀ ਐਸ. ਆਰ. ਕਲੇਰ :** ਮਾਨਯੋਗ ਮੰਤਰੀ ਜੀ, ਕੀ ਤੁਸੀਂ ਇਸ ਹਾਲਾਤ ਵਿਚ ਇਸ ਨੂੰ ਚੌੜਾ ਕਰੋਗੇ?

**ਮੰਤਰੀ :** ਵਿਚਾਰ ਕਰ ਲੈਂਦੇ ਹਾਂ ।

**ਸ਼੍ਰੀ ਐਸ. ਆਰ. ਕਲੇਰ :** ਵਿਚਾਰ ਕਰਨ ਵਾਸਤੇ ਕਿੰਨਾ ਕੁ ਸਮਾਂ ਲਵੋਗੇ ?

**ਮਾਨਯੋਗ ਸਪੀਕਰ :** ਮੰਤਰੀ ਸਾਹਿਬ, ਕੀ ਤੁਸੀਂ ਕੋਈ ਸਮਾਂ ਨਿਸ਼ਚਿਤ ਕਰ ਸਕਦੇ ਹੋ ?

**ਮੰਤਰੀ :** ਸਪੀਕਰ ਸਾਹਿਬ, ਇਸ ਤੇ ਸਾਢੇ ਛੇ ਕਰੋੜ ਰੁਪਿਆ ਲੱਗਣਾ ਹੈ । ਸੀ. ਐਮ. ਸਾਹਿਬ ਨੂੰ ਆਨਰੇਬਲ ਮੈਂਬਰ ਪਿਛਲੇ ਦਿਨਾਂ ਵਿੱਚ ਮਿਲੇ ਸਨ । ਉਨ੍ਹਾਂ ਨੇ ਸਾਨੂੰ ਕੇਸ ਬਣਾ ਕੇ ਭੇਜਣ ਵਾਸਤੇ ਕਿਹਾ ਹੈ । ਅਸੀਂ ਕੇਸ ਬਣਾ ਕੇ ਭੇਜ ਰਹੇ ਹਾਂ । ਜਦੋਂ ਪੈਸੇ ਮਿਲ ਗਏ, ਉਦੋਂ ਇਹ ਕੰਮ ਕਰ ਦਿਆਂਗੇ ।

---

## ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਵਿੱਚ ਭਰਤੀ ਕੀਤੇ ਗਏ ਕਰਮਚਾਰੀ

***2107. ਜਸਟਿਸ ਨਿਰਮਲ ਸਿੰਘ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਸਾਲ 2013, 2014 ਅਤੇ 2015 ਦੌਰਾਨ (ਨੈਸ਼ਨਲ ਹੈਲਥ ਮਿਸ਼ਨ, ਪੰਜਾਬ) ਵਿੱਚ ਦਰਜਾ ਤਿੰਨ ਅਤੇ ਚਾਰ ਦੇ ਕਿੰਨੇ ਕਿੰਨੇ ਕਰਮਚਾਰੀ ਠੇਕੇ ਤੇ ਭਰਤੀ ਕੀਤੇ ਗਏ ਹਨ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਕਰਮਚਾਰੀਆਂ ਦੀ ਭਰਤੀ ਵਿੱਚ ਲੋੜੀਂਦੀ ਸੰਵਿਧਾਨਿਕ ਰਿਜ਼ਰਵੇਸ਼ਨ ਪਾਲਿਸੀ ਅਨੁਸਾਰ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਨੂੰ ਲੋੜੀਂਦੀ ਪ੍ਰਤੀਨਿਧਤਾ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਪਰੋਕਤ ਵਰਣਿਤ ਸਮੇਂ ਦੇ ਅੰਦਰ ਕੀਤੀ ਗਈ ਕੁੱਲ ਭਰਤੀ ਅਤੇ ਉਨ੍ਹਾਂ ਵਿੱਚੋਂ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਨਾਲ ਸੰਬੰਧਿਤ ਕਰਮਚਾਰੀਆਂ ਦੀ ਗਿਣਤੀ ਦਰਸਾਉਂਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਵੇ ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** ਸ਼੍ਰੀਮਾਨ ਜੀ,

(ੳ) ਰਾਸ਼ਟਰੀ ਸਿਹਤ ਮਿਸ਼ਨ, ਪੰਜਾਬ ਵੱਲੋਂ ਸਾਲ 2013, 2014 ਅਤੇ 2015 ਦੌਰਾਨ ਦਰਜਾ–3 ਅਤੇ ਦਰਜਾ–4 ਠੇਕੇ ਤੇ ਭਰਤੀ ਕੀਤੇ ਕਰਮਚਾਰੀਆਂ ਦਾ ਵਿਵਰਣ ਅਨੁਲੱਗ 'ੳ' ਤੇ ਹੈ ਜੀ ।

(ਅ) ਹਾਂ ਜੀ, ਵਿਵਰਣ ਅਨੁਲੱਗ 'ਅ' ਤੇ ਰੱਖਿਆ ਹੈ ਜੀ ।

ਅਨੁਲੱਗ–ੳ

1. ਦਰਜਾ–4 ਕਰਮਚਾਰੀ ਆਊਟਸੋਰਸ ਏਜੰਸੀ ਰਾਹੀਂ ਰੱਖੇ ਜਾਂਦੇ ਹਨ ।
2. ਦਰਜਾ–3 ਕਰਮਚਾਰੀ ਠੇਕੇ ਤੇ ਸਾਲ 2013–14 ਅਤੇ 2014–15 ਦੌਰਾਨ ਹੇਠ ਲਿਖੇ ਅਨੁਸਾਰ ਭਰਤੀ ਕੀਤੇ ਗਏ ਹਨ –

| Name of Post | No. of Post |
|---|---|
| ANM (Female) | 408 |
| Staff Nurse | 776 |
| Lab Technician | 102 |

[ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ]

| | |
|---|---|
| Pharmacist | 291 |
| RMNCH Counselor | 26 |
| Urban Project Coordinator | 9 |
| Statistical Assistant Urban Health | 4 |
| Accountant Urban Health | 3 |

## ਅਨੁਲੱਗ-ਅ

**ਦਰਜਾ-3 ਕਰਮਚਾਰੀਆਂ ਦੀ ਕੈਟਾਗਰੀ ਅਨੁਸਾਰ ਭਰਤੀ ਸਬੰਧੀ ਜਾਣਕਾਰੀ ਹੇਠ ਲਿਖੇ ਅਨੁਸਾਰ ਹੈ :**

| Category | Gen | BC | BC-ESM | ESM | FF | PHC | SC | SC-ESM | SC- | Sports | Total |
|---|---|---|---|---|---|---|---|---|---|---|---|
| ANM (Female) | 200 | 44 | 7 | 30 | 3 | 12 | 85 | 14 | 3 | 10 | 408 |
| Staff Nurse | 349 | 80 | 17 | 65 | 7 | 30 | 160 | 38 | 11 | 19 | 776 |
| Lab Technician | 46 | 11 | 2 | 9 | 1 | 4 | 22 | 5 | 1 | 1 | 102 |
| Pharmacist | 145 | 29 | 5 | 21 | 2 | 9 | 60 | 11 | 3 | 6 | 291 |
| RMNCH Counselor | 12 | 3 | 0 | 2 | 0 | 1 | 6 | 1 | | 1 | 26 |
| Urban Project Coordinator | 4 | 1 | | 1 | | | 3 | | | | 9 |
| Statistical Assistant Urban Health | 3 | | | | | | 1 | | | | 4 |
| Accountant Urban Health | 2 | | | | | | 1 | | | | 3 |

**ਜਸਟਿਸ ਨਿਰਮਲ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਡਿਟੇਲ ਪੂਰਵਕ ਜਵਾਬ ਦਿੱਤਾ ਹੈ ਅਤੇ ਹਰ ਕੈਟਾਗਰੀ ਵਿੱਚ ਕਿੰਨੀ ਭਰਤੀ ਕੀਤੀ ਗਈ ਤੇ ਉਨ੍ਹਾਂ ਵਿੱਚ ਰਿਜ਼ਰਵੇਸ਼ਨ ਦਾ ਕਿੰਨਾ ਕੋਟਾ ਬਣਦਾ ਹੈ, ਉਹ ਸਾਰਾ ਦੱਸਿਆ ਗਿਆ ਹੈ । ਜਿੱਥੋਂ ਤੱਕ ਆਊਟ ਸੋਰਸ ਰਾਹੀਂ ਕੰਟਰੈਕਟ ਤੇ ਭਰਤੀ ਕਰਨ ਦਾ ਸਵਾਲ ਹੈ, ਇਨ੍ਹਾਂ ਨੇ ਲਿਖਿਆ ਹੈ ਕਿ ਦਰਜਾ-4 ਕਰਮਚਾਰੀਆਂ ਨੂੰ ਆਊਟ ਸੋਰਸ ਏਜੰਸੀ ਰਾਹੀਂ ਰੱਖਿਆ ਜਾਂਦਾ ਹੈ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਪਹਿਲਾਂ ਵੀ ਧਿਆਨ ਦਿਵਾ ਚੁੱਕਾ ਹਾਂ । ਜਿਹੜੀ ਆਊਟ ਸੋਰਸ ਏਜੰਸੀ ਹੈ, ਇਸ ਵਿੱਚ ਵੀ ਕਿਸੇ ਨਾ ਕਿਸੇ ਨੂੰ ਕੰਟਰੈਕਟ ਦਿੱਤਾ ਜਾਂਦਾ ਹੈ ਤੇ ਉਥੋਂ ਇੰਪਲਾਈਜ਼ ਨੂੰ ਕੰਟਰੈਕਟ ਤੇ ਲਿਆ ਜਾਂਦਾ ਹੈ । That man is on contract . ਸਾਡਾ ਜਿਹੜਾ ਐਕਟ ਹੈ, ਉਸ ਐਕਟ ਵਿੱਚ ਬਹੁਤ ਕਲੀਅਰ ਲਿਖਿਆ ਹੋਇਆ ਹੈ ਕਿ ਇਹ ਜਿਹੜੀ ਰਿਜ਼ਰਵੇਸ਼ਨ ਪਾਲਿਸੀ ਹੈ :

Reservation shall be applicable to vacancy to be filled on ad hoc basis, short time vacancies, work charges establishment, daily wages staff and the staff engaged on contract basis .

ਇਹ ਜਿਹੜਾ ਪਾਲਿਸੀ ਡਿਸੀਜ਼ਨ ਹੈ, ਡਿਪਟੀ ਮੁੱਖ ਮੰਤਰੀ ਸਾਹਿਬ ਬੈਠੇ ਹਨ, ਇਹ ਇਸ ਬਾਰੇ ਬਿਆਨ ਦੇਣ ਕਿ ਜਿਹੜੇ ਇੰਪਲਾਈਜ਼ ਕੰਟਰੈਕਟ ਤੇ ਰੱਖੇ ਜਾਂਦੇ ਹਨ, that is a contract . ਗੌਰਮਿੰਟ ਕੰਟਰੈਕਟ ਏਜੰਸੀ ਨਾਲ ਕੰਟਰੈਕਟ ਕਰਦੀ ਹੈ ਕਿ ਤੁਸੀਂ ਸਾਨੂੰ ਮੈਨ ਪਾਵਰ ਸਪਲਾਈ ਕਰੋ ਅਤੇ that man is contract with the Govt . ਉਹ ਇੰਪਲਾਈ ਗੌਰਮਿੰਟ ਕੋਲ ਆ ਜਾਂਦਾ ਹੈ, that man is on contract. ਮੇਰਾ ਪਹਿਲਾ ਸਵਾਲ ਵੀ ਇਹੀ ਸੀ ਕਿ ਕਲਾਸ-4 ਵਿੱਚ virtually there is no reservation today . ਜਿੱਥੇ ਸਭ ਤੋਂ ਜ਼ਿਆਦਾ ਲੋੜ ਹੈ, ਉਥੇ ਰਿਜ਼ਰਵੇਸ਼ਨ ਨਹੀਂ ਹੈ । ਮੈਂ ਚਾਹਾਂਗਾ ਮੰਤਰੀ ਸਾਹਿਬ ਇਸ ਬਾਰੇ ਬਿਆਨ ਦੇਣ ਕਿ ਜਿਹੜੀ ਆਊਟ ਸੋਰਸ ਰਾਹੀਂ ਭਰਤੀ ਕੀਤੀ ਜਾਂਦੀ ਹੈ, ਕੀ ਇਸ ਵਿੱਚ ਰਿਜ਼ਰਵੇਸ਼ਨ ਪਾਲਿਸੀ ਨੂੰ ਲਾਗੂ ਕਰੋਗੇ ?

**ਮੰਤਰੀ :** ਅਜੇ ਤੱਕ ਤਾਂ ਇਹ ਪਾਲਿਸੀ ਦਰਜਾ-4 ਤੇ ਲਾਗੂ ਨਹੀਂ ਸੀ । ਬਾਕੀ ਸੀ. ਐਮ. ਸਾਹਿਬ ਨਾਲ ਮੀਟਿੰਗ ਕਰਕੇ ਹੀ ਇਸ ਬਾਰੇ ਕੋਈ ਫੈਸਲਾ ਲਿਆ ਜਾ ਸਕਦਾ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਸੀ. ਐਮ. ਸਾਹਿਬ ਬੈਠੇ ਨਹੀਂ ਹਨ ਪਰ ਡਿਪਟੀ ਸੀ. ਐਮ. ਸਾਹਿਬ ਬੈਠੇ ਹਨ । ਪੰਜਾਬ ਵਿੱਚ ਜਿੰਨੇ ਵੀ ਕੰਟਰੈਕਟ ਬੇਸਿਜ਼ ਤੇ ਭਰਤੀ ਹੋ ਰਹੇ ਹਨ, ਆਊਟ ਸੋਰਸਿੰਗ ਹੋ ਰਹੀ ਹੈ ਜਾਂ ਫਿਰ ਜਿਹੜਾ ਰਿਟਾਇਰ ਹੁੰਦਾ ਹੈ, ਉਸ ਨੂੰ ਐਕਸਟੈਨਸ਼ਨ ਦੇ ਦਿੱਤੀ ਜਾਂਦੀ ਹੈ ਜਿਹੜੀ ਕਿ ਕਈ ਜਗ੍ਹਾ ਤੇ ਨਹੀਂ ਬਣਦੀ ਪਰ ਉਥੇ ਵੀ ਦਿੱਤੀ ਜਾਂਦੀ ਹੈ ਤੇ ਇਨ੍ਹਾਂ ਸਾਰਿਆਂ ਵਿੱਚ ਕਿਤੇ ਵੀ ਰਿਜ਼ਰਵੇਸ਼ਨ ਪਾਲਿਸੀ ਦਾ ਧਿਆਨ ਨਹੀਂ ਰੱਖਿਆ ਜਾ ਰਿਹਾ । ਜਿੰਨੇ ਸੁਵਿਧਾ ਕੇਂਦਰ ਹਨ, ਜਿੰਨੀ ਮਨਰੇਗਾ ਵਿੱਚ ਭਰਤੀ ਹੋਈ ਹੈ ਜਾਂ ਜਿੰਨੇ ਵੀ ਡਿਪਾਰਟਮੈਂਟਾਂ ਵਿੱਚ ਕੰਟਰੈਕਟ ਬੇਸਿਜ਼ ਤੇ ਭਰਤੀ ਹੋਈ ਹੈ, ਉਨ੍ਹਾਂ ਵਿੱਚ ਰਿਜ਼ਰਵੇਸ਼ਨ ਪਾਲਿਸੀ ਜਿਹੜੀ ਕਿ ਸੰਵਿਧਾਨਿਕ ਹੈ, ਉਸ ਵਿੱਚ ਵੀ ਰਿਜ਼ਰਵੇਸ਼ਨ ਪਾਲਿਸੀ ਨੂੰ ਧਿਆਨ ਵਿੱਚ ਨਹੀਂ ਰੱਖਿਆ ਜਾਂਦਾ । ਮੈਂ ਡਿਪਟੀ ਸੀ. ਐਮ. ਸਾਹਿਬ ਨੂੰ ਬੇਨਤੀ ਵੀ ਕਰਦਾ ਹਾਂ ਤੇ ਪੁੱਛਣਾ ਵੀ ਚਾਹੁੰਦਾ ਹਾਂ ਕਿ ਕੀ ਰਿਜ਼ਰਵੇਸ਼ਨ ਪਾਲਿਸੀ ਨੂੰ ਲਾਗੂ ਰੱਖਣ ਤੇ ਆਊਟ ਸੋਰਸਿੰਗ ਰਾਹੀਂ ਕੰਟਰੈਕਟ ਵਿੱਚ ਇਸ ਰਿਜ਼ਰਵੇਸ਼ਨ ਪਾਲਿਸੀ ਨੂੰ ਲਾਗੂ ਰੱਖਣ ਲਈ ਸਦਨ ਵਿੱਚ ਵਿਸ਼ਵਾਸ ਦਿਵਾਉਣਗੇ ਕਿ ਜੋ ਸੰਵਿਧਾਨ ਵਿੱਚ ਲਿਖਿਆ ਹੋਇਆ ਹੈ, ਉਸ ਅਨੁਸਾਰ ਪੰਜਾਬ ਸਰਕਾਰ ਸਾਰਿਆਂ ਡਿਪਾਰਟਮੈਂਟਸ ਵਿੱਚ ਰਿਜ਼ਰਵੇਸ਼ਨ ਲਾਗੂ ਕਰਨ ਲਈ ਵਚਨਬੱਧ ਹੈ ਅਤੇ ਸੰਵਿਧਾਨ ਦੇ ਤਹਿਤ ਜੋ ਰਾਈਟਸ ਰਿਜ਼ਰਵ ਲੋਕਾਂ ਨੂੰ ਮਿਲੇ ਹੋਏ ਹਨ, ਉਨ੍ਹਾਂ ਨੂੰ ਬਰਕਰਾਰ ਰੱਖਿਆ ਜਾਵੇਗਾ ? ਕੀ ਡਿਪਟੀ ਸੀ. ਐਮ. ਸਾਹਿਬ ਵਿਸ਼ਵਾਸ ਦੇਣ ਨੂੰ ਤਿਆਰ ਹਨ ? ਮੈਂ ਡਿਪਟੀ ਸੀ. ਐਮ. ਸਾਹਿਬ ਨੂੰ ਬੇਨਤੀ ਕਰ ਰਿਹਾ ਹਾਂ ਤੇ ਕਿਸੇ ਵਾਸਤੇ ਐਕਸਟਰਾ ਡਿਮਾਂਡ ਨਹੀਂ ਕਰ ਰਿਹਾ । ਮੇਰੀ ਬੇਨਤੀ ਹੈ ਕਿ ਜਿਹੜੇ ਸ਼ਡਿਊਲਡ ਕਾਸਟਸ ਲੋਕ ਹਨ, ਉਨ੍ਹਾਂ ਬਾਰੇ ਸਰਕਾਰ ਐਨਸ਼ਿਓਰ ਕਰੇ ਤੇ ਵਿਸ਼ਵਾਸ ਦਿਵਾਏ ਕਿ ਜੋ ਵਿਧਾਨ ਵਿੱਚ ਲਿਖਿਆ ਹੋਇਆ ਹੈ, ਉਸ ਨੂੰ ਲਾਗੂ ਕੀਤਾ ਜਾਵੇਗਾ । ਇਹ ਮੇਰੀ ਮੰਗ ਹੈ ..... ** **

**Mr. Speaker :** Not to be recorded.

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਇਹ ਹਰ ਵਾਰ, ਹਰ ਚੀਜ਼, ਹਰ ਗੱਲ, ਹਰ ਕੁਐਸਚਨ ਵਿੱਚ ਪੁਲੀਟੀਕਲ ਐਂਗਲ ਪਾਉਣ ਦੀ ਕੋਸ਼ਿਸ਼ ਕਰਦੇ ਹਨ । ਇਹੀ ਕਾਰਨ ਹੈ, ਤੁਸੀਂ ਹਿਸਟਰੀ ਦੇਖ ਲਓ,

** **Not recorded as ordered by the Chair.

ਐਸ.ਸੀਜ਼ ਭਾਈਚਾਰੇ ਦੀ ਸਪੋਰਟ ਅਕਾਲੀ ਦਲ ਨੂੰ ਰਹੀ ਹੈ ਅਤੇ ਸਭ ਤੋਂ ਵੱਧ ਐਮ.ਪੀ. ਸਾਡੇ ਹਨ ...(ਥੰਪਿੰਗ)... ਜਿੰਨੀਆਂ ਵੀ ਪਾਲਿਸੀਜ਼ ਗਰੀਬਾਂ ਵਾਸਤੇ ਪੰਜਾਬ ਵਿੱਚ ਬਣੀਆਂ ਹਨ, ਇੱਕ ਵੀ ਤੁਸੀਂ ਦੱਸ ਨਹੀਂ ਸਕਦੇ ਕਿ ਇਹ ਕਾਂਗਰਸ ਦੀ ਦੇਣ ਹੈ । ਸਾਰੀਆਂ ਹੀ ਪਾਲਿਸੀਜ਼, ਭਾਵੇਂ ਆਟਾ ਦਾਲ ਹੈ, ਸ਼ਗਨ ਹੈ, ਸਾਰੀਆਂ ਹੀ ਪਾਲਿਸੀਆਂ ਅਕਾਲੀ ਦਲ ਨੇ ਦਿੱਤੀਆਂ ਹਨ । ਸੋ, ਇਸ ਕਰਕੇ ਸਾਨੂੰ ਜ਼ਿਆਦਾ ਫਿਕਰ ਹੈ .....(ਵਿਘਨ)....

**ਮਾਨਯੋਗ ਸਪੀਕਰ :** ਡਿਪਟੀ ਸੀ.ਐਮ.ਸਾਹਿਬ ......(ਵਿਘਨ).... ਇੱਕ ਸੈਕਿੰਡ .....(ਵਿਘਨ).... ਇੱਕ ਸੈਕਿੰਡ ....(ਵਿਘਨ).... ਡਿਪਟੀ ਸੀ.ਐਮ. ਸਾਹਿਬ .....(ਵਿਘਨ).... ਇੱਕ ਮਿੰਟ, ਪਲੀਜ਼ ਸਿਟ ਡਾਊਨ । ਡਿਪਟੀ ਸੀ.ਐਮ. ਸਾਹਿਬ, ਇੱਕ ਗੱਲ ਤਾਂ ਹੈ ਕਿ ਜਿਹੜੇ ਕੰਟਰੈਕਟ ਬੇਸਿਜ਼ ਤੇ ਹਨ, ਜਸਟਿਸ ਸਾਹਿਬ ਨੇ ਜਿਹੜਾ ਕਿਹਾ ਹੈ, ਜਿਹੜੇ ਕੰਟਰੈਕਟ ਬੇਸਿਜ਼ ਤੇ ਹਨ, ਜਿਹੜਾ ਆਊਟ ਸੋਰਸਿੰਗ ਭਰਤੀ ਕਰਦੇ ਹਾਂ, ਵਾਕਿਆ ਹੀ ਉਹ (ਡਿਪਾਰਟਮੈਂਟ) ਆਪਣੀ ਰਿਜ਼ਰਵੇਸ਼ਨ ਪਾਲਿਸੀ ਨੂੰ ਫਾਲੋਅ ਨਹੀਂ ਕਰਦੇ । ਇਹ ਆਪਾਂ ਨੂੰ ਦੇਖ ਲੈਣਾ ਚਾਹੀਦਾ ਹੈ । (ਵਿਰੋਧੀ ਧਿਰ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਇਸ ਨੂੰ ਆਪਾਂ ਨੂੰ ਦੇਖਣਾ ਚਾਹੀਦਾ ਹੈ । ਬੀਬੀ ਭੱਠਲ ਜੀ । ....(ਵਿਘਨ)..... ਭੱਠਲ ਜੀ ....(ਵਿਘਨ)...

**Shri Sunil Jakhar :** Speaker Sahib, you were kind enough . ਤੁਹਾਡੀ ਇੰਟਰਵੈਨਸ਼ਨ ਬਣਦੀ ਸੀ you have rightly intervened and told your mind to the Government. ਪਰ ਸਪੀਕਰ ਸਾਹਿਬ, ਇਸ ਦੇ ਨਾਲ਼ ਇਹ ਵੀ ਹੋਣਾ ਚਾਹੀਦਾ ਹੈ ਕਿਉਂਕਿ ਪਹਿਲਾਂ ਟਰਾਂਸਪੋਰਟ ਮਨਿਸਟਰ ਸਾਹਿਬ ਨਾਲ ਹੀ ਕੰਟਰੈਕਟ ਬੇਸਿਜ਼ ਦੀ ਗੱਲ ਹੋ ਰਹੀ ਸੀ ਅਤੇ ਹੁਣ ਹੈਲਥ ਮਨਿਸਟਰ ਨਾਲ ਹੋ ਰਹੀ ਹੈ, Would you direct the Government to please present on the next sitting the percentage of number of contract employees in the Punjab Government?

**Mr . Speaker :** Thank you.

**ਸ਼੍ਰੀ ਸੁਨੀਲ ਜਾਖੜ :** ਉਹ ਦੱਸਣ, ਪਤਾ ਤਾਂ ਲੱਗੇ ਸਾਨੂੰ ਕਿ ਅਸੀਂ ਕਿੱਥੇ ਖੜ੍ਹੇ ਹਾਂ ।

**Mr. Speaker :** I cannot compel them . ...(ਵਿਘਨ)... ਰਜਿੰਦਰ ਕੌਰ ਭੱਠਲ ਜੀ । ...(ਵਿਘਨ)... ਪਲੀਜ਼ ਸਿਟ ਡਾਊਨ ।

---

## ਮਨਰੇਗਾ ਸਕੀਮ ਅਧੀਨ ਕੰਮ ਕਰਨਾ

***2023. ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਲਹਿਰਾਗਾਗਾ ਦੇ ਪਿੰਡਾਂ - ਮੰਡਵੀਂ, ਮਨਿਆਣਾ ਅਤੇ ਰਾਮਪੁਰਾ ਗੁੱਜਰਾਂ ਦੇ ਮਨਰੇਗਾ ਸਕੀਮਾਂ ਅਧੀਨ ਕੰਮ ਕਰਨ ਵਾਲੇ ਮਜ਼ਦੂਰਾਂ ਅਤੇ ਦਿਹਾੜੀਦਾਰਾਂ ਨੂੰ ਬਣਦੀ ਦਿਹਾੜੀ ਦੀ ਰਕਮ ਦੇ ਦਿੱਤੀ ਗਈ ਹੈ; ਜੇਕਰ ਅਜਿਹਾ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ, ਮਨਰੇਗਾ ਸਕੀਮ ਅਧੀਨ ਹਲਕਾ ਲਹਿਰਾਗਾਗਾ ਦੇ ਪਿੰਡਾਂ – ਮੰਡਵੀਂ, ਮਨਿਆਣਾ ਅਤੇ ਰਾਮਪੁਰਾ ਗੁੱਜਰਾਂ ਦੇ ਸਕੀਮ ਅਧੀਨ ਕੰਮ ਕਰਨ ਵਾਲੇ ਮਜ਼ਦੂਰਾਂ ਅਤੇ ਦਿਹਾੜੀਦਾਰਾਂ ਨੂੰ ਬਣਦੀ ਦਿਹਾੜੀ ਦੀ ਰਕਮ ਦੀ ਅਦਾਇਗੀ ਕੀਤੀ ਜਾ ਚੁੱਕੀ ਹੈ । ਮਿਤੀ 17.09.2015 ਤੱਕ ਇਨ੍ਹਾਂ ਪਿੰਡਾਂ ਦੀ ਕੋਈ ਵੀ ਅਦਾਇਗੀ ਬਕਾਇਆ ਨਹੀਂ ਹੈ ਜੀ ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਨੰਬਰ ਵੰਨ ਅਗਰ ਇਸ ਸਟੇਜ ਤੋਂ ਪਹਿਲਾਂ ਦੀ ਕੋਈ ਅਦਾਇਗੀ ਰਹਿੰਦੀ ਹੋਈ ਤਾਂ ਕੀ ਸੰਬੰਧਿਤ ਅਫਸਰ ਨੂੰ ਸਜ਼ਾ ਦਿੱਤੀ ਜਾਵੇਗੀ ? ਨੰਬਰ ਟੂ for his kind information ਇਨ੍ਹਾਂ ਕੋਲ ਜਿਹੜੀ ਹੇਠਾਂ ਤੋਂ ਰਿਪੋਰਟ ਆਈ ਹੈ, ਉਹ ਠੀਕ ਨਹੀਂ ਆਈ । ਮੰਡਵੀ ਵਿੱਚ 11 ਕੇਸਾਂ ਵਿਚੋਂ 3 ਕੇਸਾਂ ਦੀ 20 ਦਿਨ ਪਹਿਲਾਂ ਅਦਾਇਗੀ ਕੀਤੀ ਹੈ । ਅਜੇ ਵੀ ਅੱਠ ਕੇਸ ਬਕਾਇਆ ਰਹਿੰਦੇ ਹਨ, ਮੇਰੇ ਕੋਲ ਲਿਸਟ ਪਈ ਹੈ । ਤੁਸੀਂ ਇਨਕੁਆਇਰੀ ਕਰ ਲਵੋ । ਮੈਂ ਲਿਸਟ ਤੁਹਾਨੂੰ ਦੇ ਦਿੰਦੀ ਹਾਂ, ਟੇਬਲ ਤੇ ਰੱਖ ਦਿੰਦੀ ਹਾਂ । ਇਹ ਰਿਪੋਰਟ ਉਤੇ ਕਿਉਂ ਗਲਤ ਭੇਜੀ ਗਈ, ਇਸ ਨਾਲ ਸਾਡੀ ਸਰਕਾਰ ਦਾ ਇੰਪਰੈਸ਼ਨ ਕੀ ਜਾਂਦਾ ਹੈ ? This is a very serious thing. Would you take any action against them or the concerned officer? ਔਰ ਜਿਹੜੇ ਬਾਕੀ ਰਹਿੰਦੇ ਹਨ, ਉਨ੍ਹਾਂ ਨੂੰ ਕਦੋਂ ਤੱਕ ਅਦਾਇਗੀ

ਕਰ ਦਿੱਤੀ ਜਾਵੇਗੀ ? ਕੀ ਇਹ ਤੁਸੀਂ ਮੈਨੂੰ ਐਸ਼ੋਅਰ ਕਰੋਗੇ ?

**ਮੰਤਰੀ :** ਸਪੀਕਰ ਸੈਾਹਿਬ, ਮੈਂ ਫਿਰ ਦੱਸਣਾ ਚਾਹੁੰਦਾ ਹਾਂ ਕਿ ਕੋਈ ਰਕਮ ਬਕਾਇਆ ਨਹੀਂ ਰਹਿੰਦੀ ਪਰ ਫਿਰ ਵੀ ਜੇ ਬੀਬੀ ਜੀ ਮੈਨੂੰ ਕੋਈ ਲਿਸਟ ਦੇਣਗੇ ਕਿ ਇਹ ਅਦਾਇਗੀ ਰਹਿੰਦੀ ਹੈ ਤੇ ਇਸ ਸੰਬੰਧੀ ਕਿਸੇ ਅਫਸਰ ਨੇ ਕੋਈ ਗਲਤੀ ਕੀਤੀ ਹੈ ਤਾਂ ਉਸ ਨੂੰ ਜ਼ਰੂਰ ਸਜ਼ਾ ਦਿੱਤੀ ਜਾਵੇਗੀ ।

**ਮਾਨਯੋਗ ਸਪੀਕਰ :** ਇਨ੍ਹਾਂ ਦਾ ਜਵਾਬ ਆ ਗਿਆ ਹੈ ਕਿ 17/9 ਤੱਕ ਕੋਈ ਬਕਾਇਆ ਨਹੀਂ ਹੈ ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਮੈਨੂੰ ਚੰਗਾ ਲੱਗਿਆ ਕਿ ਇਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਵੀ ਅਫਸਰ ਹਨ, ਜਿਨ੍ਹਾਂ ਨੇ ਕੁਤਾਹੀ ਕੀਤੀ ਹੈ, ਉਨ੍ਹਾਂ ਨੂੰ ਸਜ਼ਾ ਦੇਵਾਂਗੇ ਲੇਕਿਨ ਇਹ ਜਿਹੜੇ ਅੱਠ ਕੇਸ ਹਨ, ਇਹ ਮੈਂ ਤੁਹਾਡੇ ਕੋਲ ਭੇਜ ਦਿੰਦੀ ਹਾਂ, ਕੀ ਇਨ੍ਹਾਂ ਨੂੰ ਇਸੇ ਮਹੀਨੇ ਵਿੱਚ ਅਦਾਇਗੀ ਕਰ ਦੇਵੋਗੇ ? ਤੇ ਬਾਕੀਆਂ ਨੂੰ ਕਦੋਂ ਅਦਾਇਗੀ ਕਰੋਗੇ ?

**ਮੰਤਰੀ :** ਮੈਂ ਸਜ਼ਾ ਦੇਵਾਂਗਾ ਜੇ ਕਿਸੇ ਨੇ ਗਲਤੀ ਕੀਤੀ ਹੈ ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਜ਼ਾ ਵੀ ਦੇਵੋਗੇ ਪਰ ਜਿਹੜੇ ਰਹਿੰਦੇ ਹਨ, ਉਨ੍ਹਾਂ ਨੂੰ ਕਦੋਂ ਤੱਕ ਅਦਾਇਗੀ ਕਰ ਦਿੱਤੀ ਜਾਵੇਗੀ ?

**ਮੰਤਰੀ :** 100 ਪ੍ਰਤੀਸ਼ਤ ਦੇਣਾ ਹੈ ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸੰਬੰਧਿਤ ਅਫਸਰਾਂ ਨੂੰ ਸਜ਼ਾ ਅਤੇ ਜਿਹੜੇ ਰਹਿੰਦੇ ਹਨ, ਉਨ੍ਹਾਂ ਨੂੰ ਕਦੋਂ ਤੱਕ ਅਦਾਇਗੀ ਕਰ ਦਿੱਤੀ ਜਾਵੇਗੀ ?

**ਮੰਤਰੀ :** ਕੱਲ੍ਹ ਛੁੱਟੀ ਹੈ, ਪਰਸੋਂ ਤੱਕ ਦੇ ਦੇਵਾਂਗੇ, ਜੇ ਕੋਈ ਹੋਏਗਾ ਪਰ ਮੇਰੀ ਨਿਗ੍ਹਾ ਵਿੱਚ ਨਹੀਂ ਹੈ ।

**Smt. Rajinder Kaur Bhathal :** Thank you.

---

## ਅਪਾਹਜ ਵਿਅਕਤੀਆਂ ਨੂੰ ਪ੍ਰਾਪਰਟੀ ਟੈਕਸ ਤੋਂ ਛੋਟ ਦੇਣ ਬਾਰੇ

***2041. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਨੇ ਰਾਜ ਵਿੱਚ ਅਪਾਹਜ ਵਿਅਕਤੀਆਂ ਨੂੰ ਪ੍ਰਾਪਰਟੀ ਟੈਕਸ ਤੋਂ ਛੋਟ ਦਿੱਤੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਲਈ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਗਈ ਹੈ ?

**ਸ਼੍ਰੀ ਅਨਿਲ ਜੋਸ਼ੀ :** ਹਾਂ ਜੀ, ਜਿਵੇਂ ਆਮਦਨ ਕਰ ਐਕਟ, 1961 ਦੇ ਸੈਕਸ਼ਨ 80-ਯੂ ਅਧੀਨ ਉਨ੍ਹਾਂ ਅਪਾਹਜ ਵਿਅਕਤੀਆਂ, ਜਿਨ੍ਹਾਂ ਦੀ ਅਪੰਗਤਾ 40% ਤੋਂ ਘੱਟ ਨਾ ਹੋਵੇ, ਨੂੰ ਕੁਝ ਛੋਟਾਂ ਹਨ, ਉਸੇ ਤਰਜ਼ ਤੇ ਪੰਜਾਬ ਮਿਊਂਸਿਪਲ ਐਕਟ, 1911 ਅਤੇ ਪੰਜਾਬ ਮਿਊਂਸਿਪਲ ਕਾਰਪੋਰੇਸ਼ਨ ਐਕਟ, 1976 ਅਧੀਨ ਕੀਤੇ ਉਪਬੰਧਾਂ ਅਨੁਸਾਰ ਅਪਾਹਜ ਵਿਅਕਤੀਆਂ ਨੂੰ 5,000 ਰੁਪਏ ਪ੍ਰਤੀ ਵਿੱਤੀ ਸਾਲ ਤੱਕ ਪ੍ਰਾਪਰਟੀ ਟੈਕਸ ਤੋਂ ਛੋਟ ਹੈ ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਜਦੋਂ ਪ੍ਰਾਪਰਟੀ ਟੈਕਸ ਲੱਗਿਆ ਸੀ, ਇਹ ਪਿਛਲੇ ਸਾਲ-ਦੋ ਸਾਲ ਦੀ ਗੱਲ ਹੈ ਤਾਂ ਉਦੋਂ ਸਰਕਾਰ ਦਾ ਸਿੱਧਾ ਬਿਆਨ ਆਇਆ ਸੀ ਕਿ ਐਕਸ ਸਰਵਿਸਮੈਨ ਤੇ ਹੈਂਡੀਕੈਪਿਡਜ਼ ਨੂੰ ਇਸ ਟੈਕਸ ਤੋਂ ਐਗਜ਼ੰਪਸ਼ਨ ਹੈ ਪਰ ਅੱਜ ਜੋ ਇਨ੍ਹਾਂ ਦਾ ਜਵਾਬ ਹੈ ਤੇ ** ** ਕਿ ਇਹ 40% ਤੱਕ ਹੋਵੇਗਾ । ਮੇਰੇ ਕੋਲ ਸੈਂਕੜੇ ਕੇਸ ਆਉਂਦੇ ਹਨ, ਫਿਰ ਜਾਂ ਤਾਂ ਬੰਦਾ ਲੱਤਾਂ ਵੱਢ ਕੇ ਆਵੇ ਭਾਵ ਹੈਂਡੀਕੈਪਡ ਬਣ ਜਾਵੇ ਤਾਂ ਉਸ ਨੂੰ ਇਹ ਮਾਫ ਕਰਨਗੇ । ਜਦ ਹੈਂਡੀਕੈਪਡ ਲਫਜ਼ ਜੁੜ ਗਿਆ ਤਾਂ ਉਹ ਸਾਰੇ ਹੈਂਡੀਕੈਪਡਜ਼ ਨੂੰ ਮੁਆਫੀ ਮਿਲਣੀ ਚਾਹੀਦੀ ਹੈ ਨਾ ਕਿ ਪਰਸੈਂਟੇਜ਼ ਦੇ ਹਿਸਾਬ ਨਾਲ ਬੰਦੇ ਨੂੰ ਮਿਲਣੀ ਚਾਹੀਦੀ ਹੈ।

**ਮਾਨਯੋਗ ਸਪੀਕਰ :** ਤੁਸੀਂ ਸਪਲੀਮੈਂਟਰੀ ਕਰੋ ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ 40% ਅਪੰਗਤਾ ਦੇ ਉਤੇ ਵਾਲਾ ਪੈਮਾਨਾ ਹੈ, ਇਹ ਕਿਸ ਤਰ੍ਹਾਂ ਹੋਵੇਗਾ, ਇਸ ਦੇ ਸਰਟੀਫਿਕੇਟ ਕੌਣ ਜਾਰੀ ਕਰੇਗਾ ਤੇ ਕਿਸ ਨੂੰ ਤੁਸੀਂ ਅਪੰਗ ਮੰਨੋਗੇ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਸਰਟੀਫਿਕੇਟ ਜਾਰੀ ਕਰਨ ਦਾ ਤਾਂ ਜਿਹੜਾ ਕੰਮ ਹੈ ਉਹ ਹੈਲਥ ਡਿਪਾਰਟਮੈਂਟ ਦਾ ਕੰਮ ਹੈ । ਸਿਵਲ ਸਰਜਨ ਕੋਲ ਹੈਂਡੀਕੈਪਡ ਦਾ ਸਰਟੀਫਿਕੇਟ ਬਣਦਾ ਹੈ । ਬਾਕੀ ਜਿਹੜਾ 40% ਵਾਲਾ ਕਰਾਈਟੇਰੀਆ ਹੈ, ਉਹ ਸਾਰਿਆਂ ਵਾਸਤੇ ਉਸੇ ਤਰ੍ਹਾਂ ਹੀ ਰੱਖਿਆ ਹੈ ਜਿਸ ਤਰ੍ਹਾਂ ਆਮਦਨ ਕਰ ਐਕਟ 1961 ਦੇ ਸੈਕਸ਼ਨ 80-ਯੂ ਵਿੱਚ ਹੈ । ਉਸ ਨੂੰ ਹੀ ਅਸੀਂ ਬੇਸ ਬਣਾਇਆ ਹੈ । ਇਸ ਦੇ ਵਾਸਤੇ ਕੋਈ ਤਰੀਕਾ ਹੁੰਦਾ ਹੈ, ਹੈਂਡੀਕੈਪਡ ਤਾਂ ਮਾੜਾ ਜਿਹੜਾ ਨਹੁੰ ਲੱਥ ਗਿਆ ਤਾਂ ਉਸ ਨੂੰ ਵੀ ਤੁਸੀਂ ਕਹੋਗੇ ਕਿ ਹੈਂਡੀਕੈਪਡ ਹੈ, (ਵਿਘਨ) ਦੱਸੋ ਕਿਸ ਤਰ੍ਹਾਂ ਹੋਵੇਗਾ, ਤੁਸੀਂ ਦੱਸ ਦਿਉ ।

** ** Not recorded as ordered by the Chair.

ਸਪੀਕਰ ਸਾਹਿਬ, ਨਾਲ ਹੀ ਇਸ ਉਤੇ ਹਾਊਸ ਵਿਚ ਦੋ-ਚਾਰ ਵਾਰੀ ਡਿਸਕਸ਼ਨ ਹੋ ਚੁੱਕੀ ਹੈ, ਹਰ ਸੈਸ਼ਨ ਵਿਚ ਹੁੰਦੀ ਰਹੀ ਹੈ, ਹੁਣ ਮੇਰਾ ਖਿਆਲ ਨਹੀਂ ਕਿ ਇਸ ਤੋਂ ਬਾਅਦ ਇਸ ਉਤੇ ਕੋਈ ਜ਼ਰੂਰਤ ਹੈ, ਦੋ ਵਾਰੀ ਤਾਂ ਲਿਆ ਜਾ ਚੁੱਕਾ ਹੈ ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਸਾਡੇ ਮੰਤਰੀ ਸਾਹਿਬ ਕੰਨਫਿਊਜ਼ਡ ਹਨ, ਕਲੀਅਰ ਕੱਟ ਬਿਆਨ ਸੀ.ਐਮ.ਸਾਹਿਬ ਦਾ ਆਇਆ ਸੀ ਕਿ ਅਸੀਂ ਸਾਰੇ ਹੈਂਡੀਕੈਪਡ ਨੂੰ ਮਾਫ ਕਰਾਂਗੇ ਲੇਕਿਨ ਅੱਜ ਇਹ ਕਹਿੰਦੇ ਹਨ ਕਿ 40% ਤੋਂ ਵੱਧ ਜਿਹੜੇ ਅਪੰਗ ਹਨ, ਉਨ੍ਹਾਂ ਲਈ ਕਰਾਂਗੇ ਪਰ ਮੈਂ ਇਹ ਗੱਲ ਪੁੱਛਣੀ ਚਾਹੁੰਦਾ ਹਾਂ ਕਿ ਇਹ ਜਿਹੜੀ ਪੰਜ ਹਜ਼ਾਰ ਵਾਲੀ ਛੋਟ ਦਿੱਤੀ ਗਈ ਹੈ, ਅੱਜ ਤੱਕ ਕਿੰਨਿਆਂ ਨੂੰ ਛੋਟ ਦਿੱਤੀ ਜਾ ਚੁੱਕੀ ਹੈ, ਪੂਰੇ ਪੰਜਾਬ ਵਿੱਚ ਕਿੰਨੇ ਹੈਂਡੀਕੈਪਡ ਨੂੰ ਛੋਟ ਦਿੱਤੀ ਗਈ ਹੈ ਜਿਨ੍ਹਾਂ ਕੋਲੋਂ ਪ੍ਰਾਪਰਟੀ ਟੈਕਸ ਨਹੀਂ ਲਿਆ ਗਿਆ ? ਮੈਨੂੰ ਇਸ ਬਾਰੇ ਗਿਣਤੀ ਦੱਸ ਦੇਣ ।

**ਮਾਨਯੋਗ ਸਪੀਕਰ :** ਜੋਸ਼ੀ ਸਾਹਿਬ, ਕੀ ਆਪਾਂ ਗਿਣਤੀ ਦੱਸ ਸਕਦੇ ਹਾਂ, ਕਿੰਨਿਆਂ ਨੂੰ ਆਪਾਂ ਨੇ ਛੋਟ ਦਿੱਤੀ ਹੈ, ਇਸ ਬਾਰੇ ਕੋਈ ਗਿਣਤੀ ਦੱਸ ਸਕਦੇ ਹੋ?

**ਮੰਤਰੀ :** ਮੈਂ ਤਾਂ ਕਹਿੰਦਾ ਹੈ ਕਿ ਜੇ ਇਹ ਗਿਣਤੀ ਵੀ ਆਖਣ ਤਾਂ ਗਿਣਤੀ ਵੀ ਲੈ ਆਵਾਂਗੇ ਪਰ ਤੁਸੀਂ ਗਿਣਤੀ ਵਾਲੀ ਗੱਲ ਕਰਦੇ ਹੋ ਕਿ ਗਿਣਤੀ ਕੀ ਹੋ ਸਕਦੀ ਹੈ ਤੇ ਕਿੰਨੇ ਹੈਂਡੀਕੈਪਡ ਨੇ ਪ੍ਰਾਪਰਟੀ ਟੈਕਸ ਜਮ੍ਹਾਂ ਕਰਵਾਇਆ ਹੈ, ਹਾਲੇ ਤੱਕ ਦੂਸਰੀ ਗਿਣਤੀ ਨਹੀਂ ਹੋ ਰਹੀ ਹੈ, ਤੁਸੀਂ ਤਾਂ ਆਪਣਾ ਇਹ ਵੀ ਨਹੀਂ ਦੇਣ ਦਿੰਦੇ ਜਿਹੜਾ ਦੂਸਰਿਆਂ ਦੇ ਕੋਲੋਂ ਲਿਆ ਜਾ ਰਿਹਾ ਹੈ । (ਵਿਘਨ)

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਪਲੀਜ਼, ਮੇਰੀ ਇੱਕ ਬਹੁਤ ਜ਼ਰੂਰੀ ਸਪਲੀਮੈਂਟਰੀ ਹੈ...

**Mr. Speaker :** Please sit down.

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਇਹ ਜਿਹੜਾ ਕਹਿੰਦੇ ਹਨ ਕਿ ਗਿਣਤੀ ਦੇ ਦਿਆਂਗੇ । ਇੱਕ ਵੀ ਬੰਦੇ ਨੂੰ ਪੰਜਾਬ ਵਿਚ ਬਖਸ਼ਿਆ ਨਹੀਂ ਗਿਆ, ਹਰ ਹੈਂਡੀਕੈਪਡ ਬੰਦੇ ਕੋਲੋਂ ਇਨ੍ਹਾਂ ਨੇ ਪ੍ਰਾਪਰਟੀ ਟੈਕਸ ਵਸੂਲਿਆ ਹੈ । ਸਰਕਾਰ ਦੀ ਕਹਿਣੀ ਤੇ ਕਥਨੀ ਵਿਚ ਜ਼ਮੀਨ ਅਸਮਾਨ ਦਾ ਫਰਕ ਹੈ..... ।

**Mr. Speaker :** Thank you. ਹਾਂ ਜੀ, ਨੈਕਸਟ, ਸ਼੍ਰੀਮਤੀ ਰਜਿੰਦਰ ਕੌਰ ਭੱਠਲ ਜੀ ।

---

## ਜ਼ਿਲ੍ਹਾ ਸੰਗਰੂਰ ਦੇ ਪਿੰਡਾਂ ਵਿੱਚ ਆਰ. ਓ. ਸਿਸਟਮ ਲਗਾਉਣਾ

*2022. **ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਸੰਗਰੂਰ ਦੇ ਪਿੰਡ ਠਸਕਾ ਅਤੇ ਬਿਓਪੁਰ, ਬਲਾਕ ਅੰਨਦਾਣਾ ਵਿੱਚ ਆਰ. ਓ. ਸਿਸਟਮ ਲਾਉਣ ਦਾ ਕੇਸ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਇਹ ਕਦੋਂ ਤੱਕ ਲਾਏ ਜਾਣਗੇ ?

**ਸਰਦਾਰ ਸੁਰਜੀਤ ਸਿੰਘ ਰੱਖੜਾ :** ਹਾਂ ਜੀ, ਪਿੰਡ ਬਿਓਪੁਰ ਬਲਾਕ ਅੰਨਦਾਨਾ ਜ਼ਿਲ੍ਹਾ ਸੰਗਰੂਰ ਵਿੱਚ ਆਰ. ਓ. ਸਿਸਟਮ ਲਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ । ਵਿਭਾਗ ਵੱਲੋਂ ਪੰਜਾਬ ਦੇ 1829 ਅਜਿਹੇ ਪਿੰਡਾਂ ਲਈ ਪ੍ਰਾਜੈਕਟ ਤਿਆਰ ਕੀਤਾ ਗਿਆ ਹੈ ਜਿੱਥੇ ਕਿ ਧਰਤੀ ਹੇਠਲਾ ਪਾਣੀ ਪੀਣਯੋਗ ਨਹੀਂ ਹੈ । ਇਹ ਪ੍ਰਾਜੈਕਟ ਜਿਸ ਵਿੱਚ ਪਿੰਡ ਬਿਓਪੁਰ ਵੀ ਸ਼ਾਮਲ ਹੈ, ਦੀ ਪ੍ਰਵਾਨਗੀ ਹੋਣ ਉਪਰੰਤ ਇਸ ਪਿੰਡ ਵਿੱਚ ਆਰ. ਓ. ਪਲਾਂਟ ਲਗਾ ਦਿੱਤਾ ਜਾਵੇਗਾ ।

ਪਿੰਡ ਠਸਕਾ ਬਲਾਕ ਅੰਨਦਾਣਾ ਜ਼ਿਲ੍ਹਾ ਸੰਗਰੂਰ ਦੀ ਜਲ ਸਪਲਾਈ ਸਕੀਮ ਦੇ ਪਾਣੀ ਦੀ ਗੁਣਵੱਤਾ ਵੀ ਵਿਭਾਗ ਵੱਲੋਂ ਚੈੱਕ ਕੀਤੀ ਗਈ ਸੀ ਅਤੇ ਟੈਸਟ ਰਿਪੋਰਟ ਮੁਤਾਬਕ ਪਾਣੀ ਦੀ ਗੁਣਵੱਤਾ ਸਹੀ ਪਾਈ ਗਈ ਜਿਸ ਕਾਰਨ ਪਿੰਡ ਠਸਕਾ ਵਿੱਚ ਆਰ. ਓ. ਪਲਾਂਟ ਲਗਾਉਣ ਦੀ ਕੋਈ ਤਜਵੀਜ਼ ਨਹੀਂ ਹੈ ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਮੈਂ ਦੋ ਗੱਲਾਂ ਪੁੱਛਣੀਆਂ ਚਾਹੁੰਦੀ ਹਾਂ । ਪਹਿਲਾਂ ਤਾਂ ਜਿਹੜਾ ਇਨ੍ਹਾਂ ਨੇ ਕਿਹਾ ਹੈ ਬਿਓਪੁਰ ਪਿੰਡ ਵੀ ਇਸ ਵਿੱਚ ਸ਼ਾਮਲ ਹੈ, ਉਸ ਬਾਰੇ ਇਨ੍ਹਾਂ ਨੇ ਆਪਣੀ ਰਿਪੋਰਟ ਦੇ ਮੁਤਾਬਿਕ ਮੰਨਿਆ ਹੈ ਕਿ ਇਸ ਪਿੰਡ ਵਿਚ ਆਰ.ਓ. ਸਿਸਟਮ ਲੱਗਣਾ ਚਾਹੀਦਾ ਹੈ ਪਰ ਉਹ ਜਦੋਂ ਪ੍ਰਵਾਨਗੀ ਹੋਵੇਗੀ ਤਾਂ ਉਦੋਂ ਕੀਤਾ ਜਾਵੇਗਾ । ਮੈਂ ਪੁੱਛਣਾ ਚਾਹੁੰਦੀ ਹਾਂ ਕਿ ਇਹ ਪ੍ਰਵਾਨਗੀ ਕਦੋਂ ਤੱਕ ਹੋ ਜਾਵੇਗੀ ? ਇਸ ਸੰਬੰਧੀ ਸਾਰਾ ਕੇਸ ਕੰਪਲੀਟ ਹੋ ਕੇ ਆ ਗਿਆ ਔਰ ਜੈਨੂਅਨ ਹੈ ਅਤੇ ਕਾਫੀ ਲੰਮੇ ਸਮੇਂ ਤੋਂ ਅੰਡਰ ਕੰਸਿਡਰੇਸ਼ਨ ਪਿਆ ਹੈ, ਆਲਰੇਡੀ ਲੇਟ ਹੋ ਚੁੱਕਿਆ ਹੈ । ਕੀ

ਇਹ ਇਸੇ ਸਮੇਂ ਦੇ ਵਿੱਚ ਵਿੱਚ ਜਲਦੀ ਪ੍ਰਵਾਨਗੀ ਦੇ ਦੇਣਗੇ ? ਇਕ ਤਾਂ ਮੇਰਾ ਇਹ ਸਵਾਲ ਹੈ । ਦੂਜਾ ਮੇਰਾ ਸਵਾਲ ਹੈ...

**ਮਾਨਯੋਗ ਸਪੀਕਰ :** ਨਹੀਂ ਭੈਣ ਜੀ, ਇੱਕ ਸਮੇਂ ਇੱਕ ਸਪਲੀਮੈਂਟਰੀ ਪੁਛੋ ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਨਹੀਂ ਜੀ, ਮੈਂ ਪਿੰਡ ਦਾ ਨਾਂ ਸਵਾਲ ਵਿੱਚ ਮੈਨਸ਼ਨ ਕੀਤਾ ਹੋਇਆ ਹੈ। ਜਿਹੜੇ ਪਿੰਡ ਦਾ ਮੈਂ ਨਾਂ ਮੈਨਸ਼ਨ ਕੀਤਾ ਹੈ ਉਸ ਦੀ ਮੈਂ ਸਪਲੀਮੈਂਟਰੀ ਪੁੱਛ ਸਕਦੀ ਹਾਂ...

**ਮਾਨਯੋਗ ਸਪੀਕਰ** : ਚਲੋ, ਮੈਂ ਸਮਝਿਆ ਸੀ ਕਿ ਤੁਸੀਂ ਦੂਸਰੀ ਸਪਲੀਮੈਂਟਰੀ ਲੈ ਰਹੇ ਹੋ । ਇਕ ਸਮੇਂ ਇਕੋ ਹੀ ਸਪਲੀਮੈਂਟਰੀ ਠੀਕ ਹੈ, ਹਾਂ ਜੀ, ਰੱਖੜਾ ਸਾਹਿਬ ਜੀ ।

**ਮੰਤਰੀ :** ਸਪੀਕਰ ਸਾਹਿਬ, ਸਾਨੂੰ ਪੂਰੀ ਉਮੀਦ ਹੈ ਕਿ 31 ਮਾਰਚ ਤੋਂ ਪਹਿਲਾਂ ਪਹਿਲਾਂ ਸਾਡੀਆਂ ਸਾਰੀਆਂ ਪਰਮਿਸ਼ਨਜ਼ ਆ ਜਾਣਗੀਆਂ ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਦੂਸਰਾ, ਮੈਂ ਪੁੱਛਣਾ ਚਾਹੁੰਦੀ ਹਾਂ ਕਿ ਇੱਕ ਪਿੰਡ ਮੰਡਵੀਂ ਹੈ, ਉਸ ਪਿੰਡ ਵਿੱਚ ਰਿਪੋਰਟ ਦੇ ਮੁਤਾਬਕ ਮਾੜਾ ਪਾਣੀ ਪਾਇਆ ਗਿਆ ਹੈ ਔਰ ਉਥੇ ਆਰ.ਓ.ਸਿਸਟਮ ਸੈਂਕਸ਼ਨ ਵੀ ਹੋ ਗਿਆ । ਸਪੀਕਰ ਸਾਹਿਬ, ਇੱਕ ਸਾਲ ਹੋ ਗਿਆ ਹੈ । ਅਸੀਂ ਐਮ.ਪੀ. ਲੈਂਡ ਵਿਚੋਂ ਕੁਝ ਨਾ ਕੁਝ ਪੈਸੇ ਲੈ ਕੇ ਉਹ ਸਾਰਾ ਕੁਝ ਉਥੇ ਮਨਜ਼ੂਰ ਕਰਵਾ ਲਿਆ ਤੇ ਸਾਰਾ ਸਮਾਨ ਵੀ ਆ ਗਿਆ। ਇੱਕ ਸਾਲ ਤੋਂ ਸਮਾਨ ਪਿਆ ਹੈ। ਮੈਂ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ ਕਿ ਉਸ ਤੇ ਕਾਰਵਾਈ ਕਿਉਂ ਨਹੀਂ ਕੀਤੀ ਜਾ ਰਹੀ ? ਮੇਰੀ ਬੇਨਤੀ ਹੈ ਕਿ ਮੈਨੂੰ ਜਦੋਂ ਵੀ ਕਦੇ ਸਮਾਂ ਮਿਲਿਆ, ਮੈਂ ਕਦੇ ਇਸ ਤਰ੍ਹਾਂ ਦੀ ਪਾਲਿਟਿਕਸ ਨਹੀਂ ਕੀਤੀ । ਮੈਂ ਪਿੰਡਾਂ ਦੇ ਲੋਕਾਂ ਨੂੰ ਕਦੇ ਪਾਰਟੀਬਾਜ਼ੀ ਵਿੱਚ ਨਹੀਂ ਵੰਡਿਆ ਪਰ ਬੜੇ ਅਫ਼ਸੋਸ ਦੀ ਗੱਲ ਹੈ ਕਿ ਜਿਹੜੇ ਉਪਰਲੇ ਤਿੰਨ ਪਿੰਡਾਂ ਵਿੱਚ ਆਰ.ਓ. ਸਿਸਟਮ ਲਗਾਇਆ ਗਿਆ ਹੈ ਉਥੇ ਅਕਾਲੀ ਸਰਪੰਚ ਹਨ ਪਰ ਇਹ ਜਿਹੜਾ ਮੰਡਵੀਂ ਪਿੰਡ ਹੈ, ਜਿੱਥੇ ਸੈਂਕਸ਼ਨ ਹੋਏ ਨੂੰ ਇੱਕ ਸਾਲ ਹੋ ਗਿਆ ਹੈ ਔਰ ਉਥੇ ਇਕ ਸਾਲ ਤੋਂ ਸਮਾਨ ਹੋਣ ਦੇ ਬਾਵਜੂਦ ਇਹ ਆਰ. ਓ. ਸਿਸਟਮ ਨਹੀਂ ਲਾਇਆਂ ਗਿਆ । ਕਾਰਨ ਇਹ ਹੈ ਕਿ ਉਥੇ ਕਾਂਗਰਸੀ ਸਰਪੰਚ ਹੈ । ਮੈਨੂੰ ਇਹ ਤੌਖਲਾ ਹੈ ਅਤੇ ਪੰਜਾਬ ਦੇ ਲੋਕ ਚਾਹੁੰਦੇ ਹਨ, ਜਿੱਥੇ ਸਾਰੀਆਂ ਕਮਿਉਨਿਟੀਆਂ ਦੇ ਲੋਕ ਰਹਿੰਦੇ ਹਨ, ਉਥੇ

[ ਸ਼੍ਰੀਮਤੀ ਰਜਿੰਦਰ ਕੌਰ ਭੱਠਲ ]

ਅਸੀਂ ਵੰਡ ਨਾ ਪਾਈਏ । ਮੈਂ ਸਮਝਦੀ ਹਾਂ ਕਿ ਇਹ ਜਿਹੜਾ ਸਾਲ ਤੋਂ ਮਨਜ਼ੂਰ ਹੋਇਆ ਪਿਆ ਹੈ, ਕੀ ਇਹ ਇਸ ਨੂੰ ਵੀ ਸਮੇਂ ਦੇ ਵਿਚ ਵਿਚ ਚਾਲੂ ਕਰਵਾ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਅਜਿਹੀ ਕੋਈ ਗੱਲ ਨਹੀਂ ਹੈ । ਨਾ ਅਕਾਲੀ ਅਤੇ ਨਾ ਕਾਂਗਰਸੀ ਵਾਲੀ ਗੱਲ ਹੈ । ਅਸੀਂ ਇਹ ਦੇਖਦੇ ਹਾਂ ਕਿ ਪੀਣ ਵਾਲਾ ਪਾਣੀ ਕਿੱਥੇ ਹੈ ਅਤੇ ਕਿੱਥੇ ਨਹੀਂ ਹੈ । ਜਿੱਥੇ ਨਹੀਂ ਹੈ ਉਥੇ ਸਾਰੇ ਪੰਜਾਬ ਵਿੱਚ ਤਕਰੀਬਨ 1829 ਆਰ. ਓ. ਲੱਗਣੇ ਹਨ ਅਤੇ ਇਹ ਅਸੀਂ ਲਗਾਵਾਂਗੇ । ਬੀਬੀ ਜੀ, ਤੁਹਾਡੇ ਏਰੀਏ ਦੇ ਪੰਜ ਪਿੰਡ ਹਨ, ਉਨ੍ਹਾਂ ਪੰਜਾਂ ਪਿੰਡਾਂ ਵਿੱਚ ਅਸੀਂ ਆਰ. ਓ. ਸਿਸਟਮ ਲਗਾਵਾਂਗੇ ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਕੀ ਪਿੰਡ ਮੰਡਵੀਂ ਵਾਲਾ ਹੋ ਜਾਵੇਗਾ ਕਿਉਂਕਿ ਸਮਾਨ ਵੀ ਆਇਆ ਹੋਇਆ ਹੈ ।

**ਮੰਤਰੀ :** ਇਸ ਦਾ ਕੰਮ ਸ਼ੁਰੂ ਹੋਇਆ ਪਿਆ ਹੈ ਅਤੇ ਇਹ 31 ਮਾਰਚ ਤੋਂ ਪਹਿਲਾਂ ਪਹਿਲਾਂ ਹੋ ਜਾਵੇਗਾ।

---

## ਸਰਕਾਰੀ ਹਾਈ ਸਕੂਲ, ਡੱਲਾ ਨੂੰ ਅਪਗਰੇਡ ਕਰਨਾ

***2029. ਸ਼੍ਰੀ ਐਸ. ਆਰ. ਕਲੇਰ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਡੱਲਾ ਵਿਖੇ ਸਰਕਾਰੀ ਹਾਈ ਸਕੂਲ, ਡੱਲਾ ਨੂੰ ਦਸਵੀਂ ਤੋਂ ਅਪਗਰੇਡ ਕਰਨ ਤੋਂ ਬਿਨਾਂ ਐਫੀਲੀਏਸ਼ਨ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸਕੂਲ ਨੂੰ ਪੱਕੇ ਤੌਰ ਤੇ ਕਦੋਂ ਤੱਕ ਅਪਗਰੇਡ ਕੀਤਾ ਜਾਵੇਗਾ ?

**ਡਾਕਟਰ ਦਲਜੀਤ ਸਿੰਘ ਚੀਮਾ :** ਨਹੀਂ ਜੀ । ਪੰਜਾਬ ਰਾਜ ਦੇ ਸਰਕਾਰੀ ਸਕੂਲਾਂ ਨੂੰ ਐਫੀਲੀਏਸ਼ਨ ਦੀ ਜ਼ਰੂਰਤ ਨਹੀਂ ਹੁੰਦੀ ਜੀ ।

**ਸ਼੍ਰੀ ਐਸ. ਆਰ. ਕਲੇਰ :** ਮਾਨਯੋਗ ਸਪੀਕਰ ਸਾਹਿਬ, ਇਹ ਸਕੂਲ ਸਾਲ 2003-04 ਤੋਂ ਬਿਨਾਂ ਅਪਗ੍ਰੇਡ ਕੀਤਿਆਂ ਚੱਲ ਰਿਹਾ ਹੈ ਅਤੇ ਉਥੇ +1 ਅਤੇ +2 ਦੀਆਂ ਕਲਾਸਾਂ ਚੱਲ ਰਹੀਆਂ ਹਨ । ਇਸ ਵੇਲੇ +1 ਵਿੱਚ 42 ਅਤੇ +2 ਵਿੱਚ 75 ਬੱਚੇ ਪੜ੍ਹ ਰਹੇ ਹਨ । ਪੰਜ ਟੀਚਰਾਂ ਦੀ ਤਨਖਾਹ ਪੰਚਾਇਤ ਜਾਂ ਲੋਕਾਂ ਵੱਲੋਂ ਇਕੱਠੀ ਕਰਕੇ ਦਿੱਤੀ ਜਾਂਦੀ ਹੈ । ਮੰਤਰੀ ਜੀ, ਇਹ ਸਕੂਲ

ਸਾਰੀਆਂ ਕੰਡੀਸ਼ਨਾਂ ਪੂਰੀਆਂ ਕਰਦਾ ਹੈ । ਮੇਰੀ ਬੇਨਤੀ ਹੈ ਕਿ ਤੁਸੀਂ ਇਸ ਨੂੰ ਕਦੋਂ ਤੱਕ ਅਪਗ੍ਰੇਡ ਕਰ ਦਿਓਗੇ?

**ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਦੀ ਇਹ ਗੱਲ ਠੀਕ ਹੈ ਕਿ ਇਹ ਸਕੂਲ ਬਹੁਤ ਵਧੀਆ ਹੈ । ਉਸ ਵਿੱਚ 429 ਬੱਚੇ ਹਨ, ਸਕੂਲ ਦੇ 19 ਕਮਰੇ ਹਨ ਅਤੇ ਸਕੂਲ ਕੋਲ ਪੰਜ ਏਕੜ ਜਗ੍ਹਾ ਹੈ । ਸਾਲ 2004 ਵਿੱਚ ਇਹ ਪਾਲਿਸੀ ਬਣੀ ਸੀ ਕਿ ਜੋ ਪੰਚਾਇਤਾਂ ਆਪਣੇ ਖਰਚੇ ਤੇ ਸਕੂਲ ਅਪਗ੍ਰੇਡ ਕਰਵਾਉਣਾ ਚਾਹੁੰਦੀਆਂ ਹਨ, ਉਨ੍ਹਾਂ ਨੂੰ ਕਰ ਦਿੱਤਾ ਜਾਵੇ । ਉਸ ਤਹਿਤ ਇਹ ਸਕੂਲ ਅਪਗ੍ਰੇਡ ਹੋਇਆ ਸੀ ਲੇਕਿਨ ਫੇਰ ਵੀ ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਦੱਸਿਆ ਹੈ ਕਿ ਜੇਕਰ ਪੰਚਾਇਤ ਨੂੰ ਕੋਈ ਦਿੱਕਤ ਆ ਰਹੀ ਹੈ ਜਾਂ ਪੰਚਾਇਤ ਦੇ ਇਸ ਵੇਲੇ ਉਨੇ ਸਾਧਨ ਨਹੀਂ ਹਨ ਅਤੇ ਉਹ ਇਹ ਸਕੂਲ ਨਹੀਂ ਚਲਾ ਸਕਦੇ ਤਾਂ ਅਸੀਂ ਇਸ ਸਕੂਲ ਨੂੰ ਸਰਕਾਰੀ ਪੱਧਰ ਤੇ ਅਪਗ੍ਰੇਡ ਕਰ ਦਿੰਦੇ ਹਾਂ ਕਿਉਂਕਿ ਇਹ ਸਾਰੀਆਂ ਕੰਡੀਸ਼ਨਾਂ ਪੂਰੀਆਂ ਕਰਦਾ ਹੈ ।

**ਸ਼੍ਰੀ ਐਸ. ਆਰ. ਕਲੇਰ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਨੂੰ ਕਦੋਂ ਤੱਕ ਅਪਗ੍ਰੇਡ ਕਰ ਦਿਓਗੇ?

**ਮੰਤਰੀ :** ਸਪੀਕਰ ਸਾਹਿਬ, ਅਸੀਂ ਇਸ ਦਾ ਕੇਸ ਮੰਗਵਾ ਲੈਂਦੇ ਹਾਂ ਅਤੇ ਅਗਲੇ ਸੈਸ਼ਨ ਵਿੱਚ ਇਸ ਨੂੰ ਅਪਗ੍ਰੇਡ ਕਰ ਦੇਵਾਂਗੇ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ. : 2040****

**Mr. Speaker :** Extension granted.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਕੁਐਸਚਨ ਪੜ੍ਹ ਕੇ ਦੇਖ ਤਾਂ ਲਓ ।

**ਮਾਨਯੋਗ ਸਪੀਕਰ :** ਮੈਂ ਪੜ੍ਹ ਕੇ ਹੀ ਐਕਸਟੈਂਸ਼ਨ ਦਿੱਤੀ ਹੈ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਕਿਸਾਨਾਂ ਦਾ ਮੁੱਦਾ ਹੈ ਅਤੇ ਜਦੋਂ ਕਿਸਾਨ ਸੁਸਾਈਡ ਕਰ ਲੈਣਗੇ, ਕੀ ਉਸ ਤੋਂ ਬਾਅਦ ਡਿਸਕਸ ਕੀਤਾ ਜਾਵੇਗਾ ?

** Reply to this Starred Question No. 2040 has not been received till 14.7.2016 i.e. the date on which this Debates was sent to the press for final printing.

**ਮਾਨਯੋਗ ਸਪੀਕਰ :** ਇਸ ਦਾ ਜਵਾਬ ਮੈਂ ਤੁਹਾਨੂੰ ਠਹਿਰ ਕੇ ਦੇਵਾਂਗਾ, ਜਦੋਂ ਮੌਕਾ ਹੋਵੇਗਾ । (ਸ਼ੋਰ, ਵਿਘਨ) ਮੇਰੀ ਬੇਨਤੀ ਤਾਂ ਸੁਣ ਲਓ । ਸ਼ਾਇਦ ਮੈਂ ਤੁਹਾਡੇ ਮਤਲਬ ਲਈ ਇਸ ਗੱਲ ਤੇ ਗੌਰ ਕਰ ਹੀ ਰਿਹਾ ਹੋਵਾਂ, ਇਸ ਕਰਕੇ ਤੁਸੀਂ ਬੈਠ ਜਾਓ ।

**Shri Sunil Jakhar :** Sir, we take you on your words .

**ਮਾਨਯੋਗ ਸਪੀਕਰ :** ਹਾਂ ਜੀ, ਬੈਠ ਜਾਓ । ਮੈਂ ਤੁਹਾਡਾ ਕੁਐਸ਼ਚਨ ਸਮਝ ਗਿਆ ਹਾਂ । ਇਹ ਕੁਐਸਚਨ ਕਿਸੇ ਤਰੀਕੇ ਨਾਲ ਉਠਾਇਆ ਜਾ ਸਕਦਾ ਹੈ । ਨੈਕਸਟ ਕੁਐਸਚਨ ।

---

## ਸੁਲਤਾਨਪੁਰ ਲੋਧੀ ਤੋਂ ਚੰਡੀਗੜ੍ਹ ਤੱਕ ਸਿੱਧੀ ਬੱਸ ਸੇਵਾ ਚਾਲੂ ਕਰਨਾ

***2126. ਸਰਦਾਰ ਨਵਤੇਜ ਸਿੰਘ ਚੀਮਾ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸੁਲਤਾਨਪੁਰ ਲੋਧੀ ਤੋਂ ਚੰਡੀਗੜ੍ਹ ਤੱਕ ਪਹਿਲਾਂ ਸਿੱਧੀ ਬੱਸ ਚਲਦੀ ਹੁੰਦੀ ਸੀ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਬੰਦ ਕਰਨ ਦੇ ਕੀ ਕਾਰਨ ਹਨ ਅਤੇ ਇਸ ਨੂੰ ਦੁਬਾਰਾ ਕਦੋਂ ਸ਼ੁਰੂ ਕੀਤਾ ਜਾਵੇਗਾ ?

**ਸਰਦਾਰ ਅਜੀਤ ਸਿੰਘ ਕੋਹਾੜ :** ਇਹ ਠੀਕ ਹੈ ਕਿ ਪੀ. ਆਰ. ਟੀ. ਸੀ. ਵੱਲੋਂ ਸੁਲਤਾਨਪੁਰ ਲੋਧੀ-ਚੰਡੀਗੜ੍ਹ ਲਈ ਸਿੱਧੀ ਬੱਸ ਨਵੀਆਂ ਬੱਸਾਂ ਦੀ ਘਾਟ ਹੋਣ ਕਾਰਨ ਬੰਦ ਕੀਤਾ ਗਿਆ ਸੀ ਤੇ ਹੁਣ ਨਵੀਆਂ ਬੱਸਾਂ ਆਉਣ ਤੇ ਇਹ ਰੂਟ ਦੁਬਾਰਾ ਮਿਤੀ 18.9.2015 ਨੂੰ ਸ਼ੁਰੂ ਕੀਤਾ ਗਿਆ ਹੈ । ਇਹ 6.30 ਵਜੇ ਸੁਲਤਾਨਪੁਰ ਤੋਂ 13.50 ਵਜੇ ਚੰਡੀਗੜ੍ਹ ਤੋਂ ਚਲਦੀ ਹੈ ।

**ਸਰਦਾਰ ਨਵਤੇਜ ਸਿੰਘ ਚੀਮਾ :** ਧੰਨਵਾਦ ਜੀ । ਸਪੀਕਰ ਸਾਹਿਬ, ਸ਼ਾਮ ਦਾ ਕਿੰਨਾ ਸਮਾਂ ਹੋਵੇਗਾ ਜੀ?

**ਮਾਨਯੋਗ ਸਪੀਕਰ :** ਧੰਨਵਾਦ ਕਰ ਦੇਣਾ ਚਾਹੀਦਾ ਹੈ । ਹੁਣ ਅਗਲਾ ਸਵਾਲ । ਸਰਦਾਰ ਹਰਪ੍ਰੀਤ ਸਿੰਘ ਜੀ ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ. : 2035

(ਸੰਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

---

## ਨਜਾਇਜ਼ ਕਬਜ਼ਿਆਂ ਨੂੰ ਹਟਾਉਣਾ

***2045. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਲੁਧਿਆਣਾ ਵਿੱਚ ਇਆਲੀ ਕਲਾਂ, ਧਾਂਦਰਾ, ਬਚਨ ਸਿੰਘ ਨਗਰ, ਥਰੀਕੇ ਪਿੰਡਾਂ ਦੀਆਂ ਵੱਖ-ਵੱਖ ਪੰਚਾਇਤੀ ਜ਼ਮੀਨਾਂ ਉੱਪਰ ਹੋਏ ਨਜਾਇਜ਼ ਕਬਜ਼ਿਆਂ ਨੂੰ ਹਟਾਉਣ ਦੇ ਲਈ ਰਾਜ ਸਰਕਾਰ ਵੱਲੋਂ ਕੋਈ ਠੋਸ ਕਦਮ ਚੁੱਕੇ ਜਾ ਰਹੇ ਹਨ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ, ਜ਼ਿਲ੍ਹਾ ਲੁਧਿਆਣਾ, ਬਲਾਕ ਲੁਧਿਆਣਾ-1, ਪਿੰਡ ਇਆਲੀ ਕਲਾਂ, ਧਾਂਦਰਾ, ਬਚਨ ਸਿੰਘ ਨਗਰ ਅਤੇ ਥਰੀਕੇ ਦੀ ਸ਼ਾਮਲਾਤ ਜ਼ਮੀਨ ਤੇ ਨਜਾਇਜ਼ ਕਬਜ਼ਿਆਂ ਨੂੰ ਛੁਡਾਉਣ ਸੰਬੰਧੀ ਕੀਤੀ ਗਈ ਕਾਰਵਾਈ ਦੀ ਰਿਪੋਰਟ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ ।

### ਅਨੁਲੱਗ 'ੳ'

| ਲੜੀ ਨੰ. | ਪਿੰਡ | ਕੀਤੀ ਗਈ ਕਾਰਵਾਈ |
|---|---|---|
| 1. | ਇਆਲੀ ਕਲਾਂ | ਗਰਾਮ ਪੰਚਾਇਤ ਦੀ ਸ਼ਾਮਲਾਤ ਜ਼ਮੀਨ ਰਕਬਾ 4 ਵਿੱਘੇ 16 ਵਿਸਵੇ 19 ਵਿਸਵਾਸੀਆਂ ਉੱਪਰ ਨਜਾਇਜ਼ ਕਬਜ਼ੇ ਸੰਬੰਧੀ 12 ਵਿਅਕਤੀਆਂ ਦੇ ਖਿਲਾਫ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ ਦੀ ਅਦਾਲਤ ਵਿੱਚ ਦੀ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਐਕਟ, 1961 ਦੀ ਧਾਰਾ 7 ਅਧੀਨ ਪਟੀਸ਼ਨ ਦਾਇਰ ਕੀਤੀ ਹੋਈ ਹੈ, ਜੋ ਕਿ ਸੁਣਵਾਈ ਅਧੀਨ ਹੈ ਅਤੇ ਕੁਝ ਨਜਾਇਜ਼ ਕਾਬਜ਼ਾਂ ਵੱਲੋਂ ਦੀ ਪੰਜਾਬ ਵਿਲੇਜ ਕਾਮਨ ਲੈਂਡਜ਼ (ਰੈਗੂਲੇਸ਼ਨ) ਐਕਟ, 1961 ਦੀ ਧਾਰਾ 11 ਅਧੀਨ ਕੁਲੈਕਟਰ-ਕਮ-ਡਵੀਜ਼ਨਲ ਡਿਪਟੀ ਡਾਇਰੈਕਟਰ, ਪਟਿਆਲਾ ਦੀ ਅਦਾਲਤ ਵਿੱਚ ਪਟੀਸ਼ਨ ਦਾਇਰ ਕੀਤੀ ਹੋਈ ਹੈ ਜੋ ਕਿ ਸੁਣਵਾਈ ਅਧੀਨ ਹੈ । ਇਸ ਤਰ੍ਹਾਂ ਉਕਤ ਕੇਸਾਂ ਦਾ ਫੈਸਲਾ ਹੋਣ ਉਪਰੰਤ ਇਸ ਸੰਬੰਧੀ ਅਗਲੇਰੀ ਕਾਰਵਾਈ ਕੀਤੀ ਜਾ ਸਕਦੀ ਹੈ । |

[ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ]

| | | |
|---|---|---|
| 2. | ਧਾਂਦਰਾ | ਸ਼ਾਮਲਾਤ ਜ਼ਮੀਨ ਤੇ ਕੋਈ ਨਜਾਇਜ਼ ਕਬਜ਼ਾ ਨਹੀਂ ਹੈ। |
| 3. | ਬਚਨ ਸਿੰਘ ਨਗਰ | ਗਰਾਮ ਪੰਚਾਇਤ, ਬਚਨ ਸਿੰਘ ਨਗਰ, ਪਿੰਡ ਬੱਲੋਕੇ ਵਿੱਚੋਂ ਬਣਾਈ ਗਈ ਹੈ ਅਤੇ ਗਰਾਮ ਪੰਚਾਇਤ ਬਚਨ ਸਿੰਘ ਨਗਰ ਦੇ ਨਾਂ ਕੋਈ ਜ਼ਮੀਨ ਨਹੀਂ ਹੈ । ਇਸ ਤਰ੍ਹਾਂ ਰਿਕਾਰਡ ਅਨੁਸਾਰ ਪਿੰਡ ਬਚਨ ਸਿੰਘ ਨਗਰ ਵਿੱਚ ਕੋਈ ਨਜਾਇਜ਼ ਕਬਜ਼ਾ ਨਹੀਂ ਹੈ । |
| 4. | ਥਰੀਕੇ | ਪਿੰਡ ਥਰੀਕੇ ਵਿਖੇ ਨਜਾਇਜ਼ ਕਬਜ਼ੇ ਸੰਬੰਧੀ ਮਾਲ ਵਿਭਾਗ ਵੱਲੋਂ ਮਿਤੀ 27.6.2014 ਨੂੰ ਨਿਸ਼ਾਨਦੇਹੀ ਕੀਤੀ ਗਈ ਸੀ ਜਿਸ ਅਨੁਸਾਰ ਸ੍ਰੀ ਗੁਰਦੀਪ ਸਿੰਘ ਸਰਪੰਚ, ਗਰਾਮ ਪੰਚਾਇਤ, ਥਰੀਕੇ ਦਾ ਨਜਾਇਜ਼ ਕਬਜ਼ਾ ਸਾਬਤ ਹੋਇਆ ਸੀ । ਇਹ ਨਿਸ਼ਾਨਦੇਹੀ ਸ੍ਰੀ ਗੁਰਦੀਪ ਸਿੰਘ, ਸਰਪੰਚ, ਗਰਾਮ ਪੰਚਾਇਤ, ਥਰੀਕੇ ਦੀ ਹਾਜ਼ਰੀ ਵਿੱਚ ਨਹੀਂ ਹੋਈ ਸੀ ਜਿਸ ਕਾਰਨ ਉਸ ਵੱਲੋਂ ਮਾਨਯੋਗ ਹਾਈ ਕੋਰਟ ਵਿੱਚ ਸਿਵਲ ਰਿਟ ਪਟੀਸ਼ਨ ਵਿੱਚ ਮਾਨਯੋਗ ਹਾਈ ਕੋਰਟ ਵੱਲੋਂ ਮਿਤੀ 5.11.2014 ਨੂੰ ਇਹ ਫੈਸਲਾ ਕੀਤਾ ਗਿਆ ਸੀ ਕਿ ਝਗੜੇ ਵਾਲੀ ਜਗ੍ਹਾ ਦੀ ਦੁਬਾਰਾ ਨਿਸ਼ਾਨਦੇਹੀ ਕਰਵਾਈ ਜਾਵੇ । ਇਸ ਨਿਸ਼ਾਨਦੇਹੀ ਰਿਪੋਰਟ ਅਨੁਸਾਰ ਮੌਕੇ ਤੇ ਸ੍ਰੀ ਗੁਰਦੀਪ ਸਿੰਘ, ਸਰਪੰਚ, ਗਰਾਮ ਪੰਚਾਇਤ, ਥਰੀਕੇ ਦਾ ਨਜਾਇਜ਼ ਕਬਜ਼ਾ ਸਾਬਤ ਨਹੀਂ ਹੋਇਆ । ਇਸ ਨਿਸ਼ਾਨਦੇਹੀ ਰਿਪੋਰਟ ਵਿੱਚ ਗੁਰਚਰਨ ਸਿੰਘ ਪੁੱਤਰ ਸ੍ਰੀ ਬਚਨ ਸਿੰਘ ਦਾ ਨਜਾਇਜ਼ ਕਬਜ਼ਾ ਪਾਇਆ ਗਿਆ ਸੀ ਪਰ ਉਸ ਵੱਲੋਂ ਵੀ ਕਬਜ਼ਾ ਛੱਡ ਦਿੱਤਾ ਗਿਆ ਹੈ । ਇਸ ਸਮੇਂ ਇਹ ਮਾਮਲਾ ਸੀ. ਡਬਲਿਊ. ਪੀ. 15180 ਆਫ 2015 ਅਧੀਨ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਸੁਣਵਾਈ ਅਧੀਨ ਹੈ । |

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਵਿਧਾਨ ਸਭਾ ਹਲਕਾ ਗਿੱਲ ਵਿੱਚ ਘੱਟੋ ਘੱਟ 400-500 ਕਰੋੜ ਰੁਪਏ ਦੀ ਜ਼ਮੀਨ ਪੰਚਾਇਤਾਂ ਅਤੇ ਪੰਜਾਬ ਸਰਕਾਰ ਦੇ ਨਾਮ ਤੇ ਹੈ । ਮਿਤੀ 21.7.2014 ਨੂੰ ਵੀ ਮੰਤਰੀ ਜੀ ਨੇ ਇਸ ਸਬੰਧ ਵਿੱਚ ਐਸ਼ੋਰੈਂਸ ਦਿੱਤੀ ਸੀ ਕਿ ਅਸੀਂ ਕਾਰਵਾਈ ਕਰਾਂਗੇ । ਜਿਹੜੀ ਇਯਾਲੀ ਕਲਾਂ ਦੀ ਜ਼ਮੀਨ ਹੈ, ਜਦੋਂ ਡਿਪਾਰਟਮੈਂਟ ਨੂੰ ਪਤਾ ਲੱਗਿਆ ਕਿ ਇਹ ਸਵਾਲ ਲੱਗਿਆ ਹੋਇਆ ਹੈ, ਤਿੰਨ-ਚਾਰ ਦਿਨ ਹੋਏ ਹਨ ਉਨ੍ਹਾਂ ਨੇ ਡਿਪਟੀ ਡਾਇਰੈਕਟਰ ਕੋਲ ਕੇਸ ਲਗਾ ਦਿੱਤਾ, ਜਦੋਂ ਕਿ ਬੀ.ਡੀ.ਪੀ.ਓ. ਨੇ ਤੇ ਏ.ਡੀ.ਸੀ. (ਵਿਕਾਸ) ਨੇ ਪੁਲਿਸ ਨੂੰ ਲਿਖਿਆ ਹੈ ਕਿ ਇਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇ । ਧਾਂਦਰਾ ਪਿੰਡ ਵਿੱਚ ਜੋ ਮਸਲਾ ਹੈ, ਇਹ 30 ਏਕੜ ਜ਼ਮੀਨ ਹੈ । ਇਸ ਦੀ ਵੈਲਿਊ ਤਕਰੀਬਨ 250 ਕਰੋੜ ਰੁਪਏ ਹੈ । ਸਾਲ 1981 ਵਿੱਚ ਸਰਪਲਸ ਵਿੱਚ ਪੰਜਾਬ ਸਰਕਾਰ ਇਸ ਦੀ ਮਾਲਕ ਬਣੀ ਸੀ । 23.1.81 ਨੂੰ ਇਸ ਦੀ ਗਲਤ ਅਲਾਟਮੈਂਟ ਹੋਈ ਤੇ ਉਨ੍ਹਾਂ ਨੇ ਪੈਸੇ ਨਹੀਂ ਭਰੇ ਅਤੇ ਉਸੇ ਦਿਨ ਵੇਚ ਦਿੱਤੀ । ਉਹ 15 ਸਾਲ ਬਾਅਦ ਵੇਚ ਸਕਦੇ ਸੀ । ਡੀ.ਸੀ. ਸਾਹਿਬ ਨੇ ਇਸ ਨੂੰ ਕੈਂਸਲ ਕਰ ਦਿੱਤਾ । ਕਮਿਸ਼ਨਰ, ਪਟਿਆਲਾ ਦੇ ਕੋਲ ਅਪੀਲ ਲਗੀ । ਕਮਿਸ਼ਨਰ, ਪਟਿਆਲਾ ਨੇ ਇੱਕ ਕਾਨੂੰਗੋ ਦੇ ਬਿਆਨਾਂ ਤੇ ਉਨ੍ਹਾਂ ਦੇ ਹੱਕ ਵਿੱਚ ਫੈਸਲਾ ਕਰ ਦਿੱਤਾ । ਉਸ ਤੋਂ ਬਾਅਦ ਮਿਤੀ 7/11 ਨੂੰ ਡਿਪਟੀ ਕਮਿਸ਼ਨਰ, ਲੁਧਿਆਣਾ ਨੇ ਐਫ.ਸੀ.ਆਰ. (ਰੈਵੇਨਿਊ) ਕੋਲ ਅਪੀਲ ਕੀਤੀ ਹੋਈ ਹੈ । ਚਾਰ ਸਾਲ ਹੋ ਗਏ ਹਨ । ਹਾਲੇ ਤੱਕ ਇਸ ਦਾ ਫੈਸਲਾ ਨਹੀਂ ਹੋਇਆ । ਥਰੀਕੇ ਪਿੰਡ ਬਾਰੇ ਪਿਛਲੇ ਸੈਸ਼ਨ ਵਿੱਚ ਮੰਤਰੀ ਜੀ ਨੇ ਐਸ਼ੋਰੈਂਸ ਦਿੱਤੀ ਸੀ ਕਿ ਉਨ੍ਹਾਂ ਦੇ ਖਿਲਾਫ ਕਾਰਵਾਈ ਕਰਾਂਗੇ । ਉਸ ਵਿੱਚ ਲਿਖਿਆ ਸੀ ਕਿ ਦੋ ਏਕੜ ਚਾਰ ਕਨਾਲ ਗੈਰ ਵਾਹੀਯੋਗ ਜ਼ਮੀਨ ਹੈ ਤੇ ਇਸ ਤੇ ਕਬਜ਼ਾ ਹੋਇਆ ਹੈ । ਇਸ ਤੇ ਕਾਰਵਾਈ ਕਰਾਂਗੇ । ਹੁਣ ਡਿਪਾਰਟਮੈਂਟ ਜਵਾਬ ਦੇ ਰਿਹਾ ਹੈ ਕਿ ਉਨ੍ਹਾਂ ਨੇ ਕਬਜ਼ਾ ਹਟਾ ਲਿਆ ਹੈ । ਇਸ ਦੇ ਨਾਲ ਅੱਗੇ ਥਰੀਕੇ ਪਿੰਡ ਦਾ ਕੇਸ ਹੈ । ਜਿਸ ਵਕਤ ਉਸ ਨੇ ਸਰਪੰਚ ਦੀ ਚੋਣ ਲੜੀ ਸੀ, ਉਸ ਵਕਤ ਇਸ ਦਾ ਕਬਜ਼ਾ ਸੀ । ਢਾਈ ਸਾਲ ਹੋ ਗਏ ਹਨ ਜਦੋਂ ਉਸ ਦੀ ਨਿਸ਼ਾਨਦੇਹੀ ਤਹਿਸੀਲਦਾਰ ਨੇ ਕੀਤੀ ਹੈ । ਉਸ ਤੇ ਲਿਖਿਆ ਸੀ ਕਿ ਇਸ ਤੇ ਕਬਜ਼ਾ ਹੈ ਪਰ ਉਸ ਨੇ ਅਪਰੋਚ ਕਰਕੇ ਹੋਰ ਕਿਸੇ ਤਹਿਸੀਲਦਾਰ ਦੀ ਡਿਊਟੀ ਲਗਵਾ ਦਿੱਤੀ । ਫਿਰ ਉਸ ਤਹਿਸੀਲਦਾਰ ਨੇ ਨਾ ਤਾਂ ਇਹ ਲਿਖਿਆ ਹੈ ਕਿ ਉਸ ਤੇ ਕਬਜ਼ਾ ਹੈ, ਨਾ ਹੀ ਇਹ ਲਿਖਿਆ ਹੈ ਕਿ ਕਬਜ਼ਾ ਨਹੀਂ ਹੈ । ਜਦੋਂ ਕਿ

[ ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ ]

ਬੀ.ਡੀ.ਪੀ.ਓ. ਨੇ ਮਿਤੀ 20.11.2014 ਨੂੰ ਇਸ ਸਬੰਧੀ ਪੰਜਾਬ ਸਰਕਾਰ ਨੂੰ ਚਿੱਠੀ ਲਿਖੀ ਹੋਈ ਹੈ ਜਿਸ ਵਿੱਚ ਲਿਖਿਆ ਹੈ ਕਿ ਗੁਰਦੀਪ ਸਿੰਘ ਪੁੱਤਰ ਕਰਨੈਲ ਸਿੰਘ, ਸਰਪੰਚ ਗ੍ਰਾਮ ਪੰਚਾਇਤ ਥਰੀਕੇ ਪੰਚਾਇਤੀ ਰਾਜ ਐਕਟ 1993 ਤਹਿਤ ਬਣਿਆ ਰਹਿਣ ਯੋਗ ਨਹੀਂ ਹੈ...

**ਮਾਨਯੋਗ ਸਪੀਕਰ :** ਇਹ ਤੁਸੀਂ ਲਿਖ ਕੇ ਦੇ ਦੇਣਾ । ਤੁਸੀਂ ਸਪਲੀਮੈਂਟਰੀ ਪੁੱਛੋ ਕਿ ਕੀ ਪੁੱਛਣਾ ਚਾਹੁੰਦੇ ਹੋ ?

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਮੰਤਰੀ ਜੀ ਐਸ਼ੋਰੈਂਸ ਦੇਣਗੇ ਕਿ ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇਗੀ ? ਇਸ ਜ਼ਮੀਨ ਦੀ ਮਾਲਕ ਸਰਕਾਰ ਹੈ ਅਤੇ ਇਹ ਜ਼ਮੀਨ ਸਰਕਾਰ ਦੇ ਹੀ ਕੰਮ ਆਉਣੀ ਹੈ । ਇਸ ਸਬੰਧੀ ਇੰਨੀ ਡਿਲੇਅ ਕਿਉਂ ਕੀਤੀ ਗਈ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਅਤੇ ਸਾਰੇ ਹਾਊਸ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਕਿਤੇ ਵੀ ਪੰਚਾਇਤ ਦੀ ਜ਼ਮੀਨ ਤੇ ਹੋਇਆ ਸਾਰਾ ਕਬਜ਼ਾ ਛੁਡਵਾਇਆ ਜਾਵੇਗਾ । ਜਿਥੇ ਕਿਤੇ ਅਦਾਲਤਾਂ ਵਿੱਚ ਕਾਰਵਾਈ ਚਲਦੀ ਹੁੰਦੀ ਹੈ, ਉਥੇ ਸਾਡਾ ਬਹੁਤਾ ਜ਼ੋਰ ਨਹੀਂ ਚਲਦਾ ਹੁੰਦਾ । ਇਨ੍ਹਾਂ ਚਾਰੇ ਪਿੰਡਾਂ ਦਾ ਜਵਾਬ ਕਾਫੀ ਲੰਬਾ ਹੈ । ਜੇਕਰ ਕਹੋ ਤਾਂ ਮੈਂ ਸਾਰਾ ਪੜ੍ਹ ਕੇ ਸੁਣਾ ਦਿੰਦਾ ਹਾਂ ਜੀ । ਹੁਕਮ ਕਰੋ ਜੀ ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਚਾਰ ਚਾਰ ਸਾਲ ਹੋ ਗਏ ਹਨ । ਕੋਈ ਫੈਸਲਾ ਨਹੀਂ ਹੋ ਰਿਹਾ । ਇਹ ਫੈਸਲਾ ਦੱਸ ਦੇਣ ।

**ਮੰਤਰੀ :** ਮੈਂ ਸਾਰਾ ਜਵਾਬ ਪੜ੍ਹ ਕੇ ਸੁਣਾ ਦਿੰਦਾ ਹਾਂ ਜੀ । ਮੇਰੇ ਕੋਲ ਸਾਰੀ ਡਿਟੇਲ ਹੈ । ਗ੍ਰਾਮ ਪੰਚਾਇਤ, ਇਯਾਲੀ ਕਲਾਂ ਦੀ ਸ਼ਾਮਲਾਤ ਜ਼ਮੀਨ ਦਾ ਰਕਬਾ 4 ਵਿਘੇ 16 ਵਿਸਵੇ ਅਤੇ 19 ਵਿਸਵਾਸੀਆਂ ਉਪਰ ਨਜਾਇਜ਼ ਕਬਜੇ ਸਬੰਧੀ 12 ਵਿਅਕਤੀਆਂ ਦੇ ਖਿਲਾਫ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ ਦੀ ਅਦਾਲਤ ਵਿੱਚ 'ਦੀ ਪੰਜਾਬ ਵਿਲੇਜ਼ ਕਾਮਨ ਲੈਂਡਜ (ਰੈਗੂਲੇਸ਼ਨ) ਐਕਟ, 1961 ਦੀ ਧਾਰਾ 7 ਅਧੀਨ ਪਟੀਸ਼ਨ ਦਾਇਰ ਕੀਤੀ ਹੋਈ ਹੈ ਜੋ ਕਿ ਸੁਣਵਾਈ ਅਧੀਨ ਹੈ ਅਤੇ ਕੁਝ ਨਜਾਇਜ਼ ਕਾਬਜ਼ਾਂ ਵਲੋਂ 'ਦੀ ਪੰਜਾਬ ਵਿਲੇਜ ਕਾਮਨ

ਲੈਂਡਜ਼ (ਰੈਗੂਲੇਸ਼ਨ) ਐਕਟ, 1961' ਦੀ ਧਾਰਾ 11 ਅਧੀਨ....।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ । ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸ਼੍ਰੀ ਅਨੰਦਪੁਰ ਸਾਹਿਬ ਦੇ ਪੈਟਰਨ ਤੇ ਸੁਲਤਾਨਪੁਰ ਲੋਧੀ ਦੇ ਬਿਲ ਮੁਆਫ ਕਰਨਾ

*2108. **ਸਰਦਾਰ ਨਵਤੇਜ ਸਿੰਘ ਚੀਮਾ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸ਼੍ਰੀ ਅਨੰਦਪੁਰ ਸਾਹਿਬ ਦੇ ਪੈਟਰਨ ਉੱਤੇ ਪਵਿੱਤਰ ਸ਼ਹਿਰ ਸੁਲਤਾਨਪੁਰ ਲੋਧੀ ਵਿਖੇ ਸਟਰੀਟ ਲਾਈਟਸ, ਜਲ ਸਪਲਾਈ ਅਤੇ ਸੀਵਰੇਜ ਆਦਿ ਦੇ ਬਿਲ ਮੁਆਫ ਕੀਤੇ ਜਾਣਗੇ ; ਜੇਕਰ ਮੁਆਫ ਕੀਤੇ ਜਾਣਗੇ ਤਾਂ ਕਿਸ ਮਿਤੀ ਤੋਂ ?

**ਸ਼੍ਰੀ ਅਨਿਲ ਜੋਸ਼ੀ :** ਨਹੀਂ ਜੀ । ਸ਼੍ਰੀ ਅਨੰਦਪੁਰ ਸਾਹਿਬ ਵਿਖੇ ਅਜਿਹੇ ਕੋਈ ਵੀ ਬਿਲ ਮੁਆਫ ਨਹੀਂ ਹਨ । ਜਿੱਥੋਂ ਤੱਕ ਸਟਰੀਟ ਲਾਈਟ ਦਾ ਸੰਬੰਧ ਹੈ, ਇਸ ਦਾ ਕੋਈ ਵੀ ਬਿਲ ਨਾਗਰਿਕਾਂ ਤੋਂ ਨਹੀਂ ਲਿਆ ਜਾਂਦਾ ।

---

### ਜ਼ਿਲ੍ਹਾ ਲੁਧਿਆਣਾ ਦੇ ਪਿੰਡਾਂ ਵਿੱਚ ਆਰ. ਓ. ਪਲਾਂਟ ਲਗਾਉਣਾ

*2044. **ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਲੁਧਿਆਣਾ ਜ਼ਿਲ੍ਹੇ ਦੇ ਪਿੰਡਾਂ ਵਿੱਚ ਵਿਭਾਗ ਵੱਲੋਂ ਲਗਾਏ ਗਏ ਆਰ. ਓ. ਪਲਾਂਟ ਪਿਛਲੇ ਕਈ ਸਾਲਾਂ ਤੋਂ ਚਾਲੂ ਨਹੀਂ ਕੀਤੇ ਗਏ ਅਤੇ ਉਨ੍ਹਾਂ ਦੀ ਮਸ਼ੀਨਰੀ ਖਰਾਬ ਹੋ ਰਹੀ ਹੈ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਆਰ. ਓ. ਪਲਾਂਟਾਂ ਨੂੰ ਕਦੋਂ ਤੱਕ ਚਾਲੂ ਕਰ ਦਿੱਤਾ ਜਾਵੇਗਾ?

**ਸਰਦਾਰ ਸੁਰਜੀਤ ਸਿੰਘ ਰੱਖੜਾ :** ਇਸ ਵੇਲੇ ਜ਼ਿਲ੍ਹਾ ਲੁਧਿਆਣਾ ਵਿੱਚ

[ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ]

ਨਾਬਾਰਡ ਪ੍ਰਾਜੈਕਟ ਤਹਿਤ 178 ਪਿੰਡਾਂ ਵਿੱਚ ਆਰ. ਓ. ਪਲਾਂਟ ਲਗਾਉਣ ਦਾ ਕੰਮ ਚੱਲ ਰਿਹਾ ਹੈ ਜਿਸ ਵਿੱਚੋਂ 17 ਪਿੰਡਾਂ ਵਿੱਚ ਆਰ. ਓ. ਪਲਾਂਟ ਚਾਲੂ ਕੀਤੇ ਜਾ ਚੁੱਕੇ ਹਨ ਅਤੇ ਬਾਕੀ ਦੇ ਰਹਿੰਦੇ 161 ਪਿੰਡਾਂ ਵਿੱਚ ਆਰ. ਓ. ਪਲਾਂਟ ਲਗਾਉਣ ਦਾ ਕੰਮ ਪ੍ਰਗਤੀ ਅਧੀਨ ਹੈ ਅਤੇ ਇਨ੍ਹਾਂ ਸਾਈਟਾਂ ਉੱਤੇ ਆਰ. ਓ. ਪਲਾਂਟ ਅਤੇ ਮਸ਼ੀਨਰੀ ਵੀ ਅਰੇਂਜ ਕਰ ਲਈ ਗਈ ਹੈ । ਇਹ ਆਰ. ਓ. ਪਲਾਂਟ ਸਮੇਤ ਮਸ਼ੀਨਰੀ ਦੇ ਜਲਦ ਹੀ ਕਮਿਸ਼ਨ ਕੀਤੇ ਜਾ ਰਹੇ ਹਨ ।

---

## ਪ੍ਰਾਇਮਰੀ ਸਕੂਲ ਸੂੰਢ ਨੂੰ ਤਬਦੀਲ ਕਰਨਾ

***2071. ਸ੍ਰੀ ਤਰਲੋਚਨ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਸਰਕਾਰ ਨੇ ਹਾਲ ਹੀ ਵਿੱਚ ਪ੍ਰਾਇਮਰੀ ਸਕੂਲ, ਸੂੰਢ ਜਿਸ ਵਿੱਚ 28 ਵਿਦਿਆਰਥੀ ਸਨ ਅਤੇ ਜਿਨ੍ਹਾਂ ਵਿੱਚੋਂ ਜ਼ਿਆਦਾਤਰ ਵਿਦਿਆਰਥੀ ਅਨੁਸੂਚਿਤ ਜਾਤੀ ਨਾਲ ਸੰਬੰਧਿਤ ਸਨ, ਨੂੰ ਪ੍ਰਾਇਮਰੀ ਸਕੂਲ, ਮਕਸੂਦ ਜਿਸ ਵਿੱਚ 7 ਵਿਦਿਆਰਥੀ ਹਨ, ਵਿੱਚ ਸ਼ਾਮਲ ਕਰ ਦਿੱਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ?

**ਡਾਕਟਰ ਦਲਜੀਤ ਸਿੰਘ ਚੀਮਾ :** ਨਹੀਂ ਜੀ । ਜ਼ਿਲ੍ਹਾ ਸਿੱਖਿਆ ਅਫਸਰ (ਐਲ. ਸਿ.) ਨਵਾਂ ਸ਼ਹਿਰ ਵੱਲੋਂ ਸਕੂਲ ਮਰਜ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਸੀ ਪਰੰਤੂ ਮਾਨਯੋਗ ਸ੍ਰੀ ਤਰਲੋਚਨ ਸਿੰਘ, ਐਮ. ਐਲ. ਏ. ਵੱਲੋਂ ਮੇਰੇ (ਸਿੱਖਿਆ ਮੰਤਰੀ ਜੀ ਦੇ) ਧਿਆਨ ਵਿੱਚ ਲਿਆਉਣ ਉਪਰੰਤ ਇਹ ਕਾਰਵਾਈ ਤੁਰੰਤ ਰੋਕ ਦਿੱਤੀ ਗਈ ਸੀ । ਇਹ ਸਕੂਲ ਦੂਜੇ ਸਕੂਲ ਵਿੱਚ ਸ਼ਾਮਲ ਨਹੀਂ ਕੀਤਾ ਗਿਆ ਹੈ । ਇਹ ਦੋਵੇਂ ਸਕੂਲ ਅਲੱਗ ਅਲੱਗ ਚੱਲ ਰਹੇ ਹਨ ।

---

## ਰੇਲਵੇ ਲਾਈਨ ਤੇ ਅੰਡਰ-ਬ੍ਰਿਜ ਬਣਾਉਣਾ

***2036. ਸਰਦਾਰ ਹਰਪ੍ਰੀਤ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਲੋਟ ਸ਼ਹਿਰ ਵਿੱਚ ਸ਼ਮਸ਼ਾਨ ਘਾਟ ਕੋਲੋਂ ਲੰਘਦੀ ਰੇਲਵੇ ਲਾਈਨ ਤੇ ਅੰਡਰ-ਬ੍ਰਿਜ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਇਹ ਯੂ.ਬੀ. ਕਦੋਂ ਤੱਕ ਬਣ ਜਾਵੇਗਾ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਹਾਲ ਦੀ ਘੜੀ ਮਲੋਟ ਸ਼ਹਿਰ ਵਿੱਚ ਸ਼ਮਸ਼ਾਨ ਘਾਟ ਕੋਲੋਂ ਲੰਘਦੀ ਰੇਲਵੇ ਲਾਈਨ ਤੇ ਅੰਡਰ ਬ੍ਰਿਜ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ਜੀ ।

---

## ਰਾਸ਼ਟਰੀ ਮਾਰਗ ਨੂੰ ਚੌੜਾ ਕਰਨਾ

***2042. ਸਰਦਾਰ ਅਜਾਇਬ ਸਿੰਘ ਭੱਟੀ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਿਊਂਸਿਪਲ ਕਾਰਪੋਰੇਸ਼ਨ, ਬਠਿੰਡਾ ਦੀ ਹੱਦ ਤੋਂ ਜੀਡਾ ਪਿੰਡ ਤੱਕ ਰਾਸ਼ਟਰੀ ਮਾਰਗ-15 ਨੂੰ ਚੌੜਾ ਕਰਨ ਲਈ ਸਰਕਾਰ ਦੀ ਕੋਈ ਤਜਵੀਜ਼ ਹੈ; ਜੇਕਰ ਹੈ ਤਾਂ ਕੀ ਇਸ ਮੰਤਵ ਲਈ ਕੋਈ ਜ਼ਮੀਨ ਪ੍ਰਾਪਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਤਰ੍ਹਾਂ ਪ੍ਰਾਪਤ ਕੀਤੀ ਜ਼ਮੀਨ ਦੇ ਮੁਆਵਜ਼ੇ ਦੀ ਰਕਮ ਤੈਅ ਕਰਨ ਲਈ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਗਈ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਮਿਊਂਸਿਪਲ ਕਾਰਪੋਰੇਸ਼ਨ ਬਠਿੰਡਾ ਦੀ ਹੱਦ ਤੋਂ ਜੀਡਾ ਪਿੰਡ ਤੱਕ ਸੜਕ ਨੂੰ ਅੰਮ੍ਰਿਤਸਰ ਤੋਂ ਬਠਿੰਡਾ ਰਾਸ਼ਟਰੀ ਮਾਰਗ-15 ਨੂੰ ਚਾਰ ਮਾਰਗੀ ਕਰਨ ਦੇ ਹਿੱਸੇ ਵਜੋਂ ਚਾਰ ਮਾਰਗੀ ਕੀਤਾ ਜਾ ਰਿਹਾ ਹੈ । ਇਸ ਮੰਤਵ ਲਈ ਮਿਊਂਸਿਪਲ ਕਾਰਪੋਰੇਸ਼ਨ, ਬਠਿੰਡਾ ਦੀ ਹੱਦ ਤੇ ਜੀਡਾ ਪਿੰਡ ਤੱਕ 48.7797 ਹੈਕਟੇਅਰ ਜ਼ਮੀਨ ਪ੍ਰਾਪਤ ਕੀਤੀ ਗਈ ਹੈ । ਇਸ ਤੋਂ ਪ੍ਰਾਪਤੀ ਲਈ ਭਾਰਤ ਸਰਕਾਰ ਦੀ ਸੜਕੀ ਆਵਾਜਾਈ ਅਤੇ ਰਾਜ ਮਾਰਗ ਮੰਤਰਾਲੇ ਵੱਲੋਂ ਉਪ ਮੰਡਲ ਮੈਜਿਸਟਰੇਟ ਬਠਿੰਡਾ ਨੂੰ ਨੈਸ਼ਨਲ ਹਾਈਵੇ ਐਕਟ-1956 ਦੇ ਤਹਿਤ ਕੰਪੀਟੈਂਟ ਅਥਾਰਟੀ ਨਿਯੁਕਤ ਕੀਤਾ ਗਿਆ । ਨੈਸ਼ਨਲ ਹਾਈਵੇ ਐਕਟ-1956 ਦੇ ਤਹਿਤ ਕੰਪੀਟੈਂਟ ਅਥਾਰਟੀ ਭੌਂ ਪ੍ਰਾਪਤੀ-ਕਮ-ਉਪ ਮੰਡਲ ਮੈਜਿਸਟਰੇਟ, ਬਠਿੰਡਾ ਵੱਲੋਂ ਜ਼ਿਲ੍ਹਾ ਪ੍ਰਾਈਸ ਫਿਕਸੇਸ਼ਨ ਕਮੇਟੀ ਦੀ ਮੀਟਿੰਗ ਮਿਤੀ 16.7.2014 ਦੀ ਕਾਰਵਾਈ ਤੇ ਆਧਾਰਿਤ ਜ਼ਮੀਨ ਦਾ ਮਾਰਕੀਟ ਰੇਟ ਤੈਅ ਕੀਤਾ ਗਿਆ । ਇਸ ਤੋਂ ਇਲਾਵਾ ਜ਼ਮੀਨ ਮਾਲਕਾਂ ਨੂੰ ਮਾਰਕੀਟ ਰੇਟ ਉਪਰ 30% ਉਜਾੜਾ ਭੱਤਾ ਅਤੇ 3 (ਏ) ਨੋਟੀਫਿਕੇਸ਼ਨ ਦੀ ਮਿਤੀ 5.7.2013 ਤੋਂ ਐਵਾਰਡ ਤੈਅ ਕਰਨ ਦੀ ਮਿਤੀ ਤੱਕ 12% ਸਲਾਨਾ ਵਿਆਜ ਦੇਣਾ ਤੈਅ ਕੀਤਾ ਗਿਆ। ਇਸ ਐਵਾਰਡ ਨੂੰ ਭਾਰਤ ਸਰਕਾਰ ਵੱਲੋਂ ਪ੍ਰਵਾਨ ਕੀਤਾ ਗਿਆ ।

---

## UNSTARRED QUESTIONS AND ANSWERS

### ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 203*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

---

### ਸੜਕ ਹਾਦਸਿਆਂ ਵਿੱਚ ਮਾਰੇ ਗਏ / ਜ਼ਖਮੀ ਹੋਏ ਵਿਅਕਤੀਆਂ ਨੂੰ ਮੁਆਵਜ਼ਾ ਦੇਣਾ

**206. ਸਰਦਾਰ ਅਜਾਇਬ ਸਿੰਘ ਭੱਟੀ :** ਕੀ ਉੱਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸਾਲ 2013-14, 2014-15 ਅਤੇ 2015-16 ਦੌਰਾਨ ਰਾਜ ਵਿੱਚ ਵਾਪਰੇ ਸੜਕ ਹਾਦਸਿਆਂ ਵਿੱਚ ਮਾਰੇ ਗਏ ਅਤੇ ਜ਼ਖਮੀ ਹੋਏ ਵਿਅਕਤੀਆਂ ਦੀ ਵੱਖ-ਵੱਖ ਕੁੱਲ ਗਿਣਤੀ ਅਤੇ ਸੜਕ ਹਾਦਸਿਆਂ ਦੇ ਵੇਰਵੇ ਕੀ ਹਨ;

(ਅ) ਸਰਕਾਰ ਦੁਆਰਾ ਉਪਰੋਕਤ ਵਰਣਿਤ ਹਰ ਇੱਕ ਕੇਸ ਵਿੱਚ ਹਾਦਸਿਆਂ ਦੇ ਪੀੜ੍ਹਤਾਂ ਜਾਂ ਉਨ੍ਹਾਂ ਦੇ ਪਰਿਵਾਰਾਂ ਨੂੰ ਮੁਆਵਜ਼ਾ ਜਾਂ ਹੋਰ ਸਹਾਇਤਾ ਵਜੋਂ ਕਿੰਨੀ ਰਕਮ ਦਿੱਤੀ ਗਈ ਅਤੇ ਇਸ ਉਦੇਸ਼ ਲਈ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਗਈ ?

**ਸਰਦਾਰ ਸੁਖਬੀਰ ਸਿੰਘ ਬਾਦਲ :** ਸ਼੍ਰੀਮਾਨ ਜੀ,

(ੳ) ਸਾਲ 2013-14 ਦੌਰਾਨ ਰਾਜ ਵਿੱਚ 3317 ਵਿਅਕਤੀ ਮਾਰੇ ਗਏ ਤੇ 4635 ਜ਼ਖਮੀ ਹੋਏ ਅਤੇ ਸਾਲ 2014-15 ਵਿੱਚ ਸੜਕ ਦੁਰਘਟਨਾਵਾਂ ਵਿੱਚ 3538 ਵਿਅਕਤੀ ਮਾਰੇ ਗਏ ਤੇ 4329 ਵਿਅਕਤੀ ਜ਼ਖਮੀ ਹੋਏ ਅਤੇ ਸਾਲ 2015-16 (ਮਿਤੀ 31.7.2015 ਤੱਕ) ਵਿੱਚ ਸੜਕ ਦੁਰਘਟਨਾਵਾਂ ਵਿੱਚ 1248 ਵਿਅਕਤੀ ਮਾਰੇ ਗਏ ਅਤੇ 1689 ਜ਼ਖਮੀ ਹੋਏ ।

(ਅ) ਸੜਕ ਦੁਰਘਟਨਾਵਾਂ ਦੌਰਾਨ ਮਾਰੇ ਗਏ ਅਤੇ ਜ਼ਖਮੀ ਵਿਅਕਤੀਆਂ ਦੇ ਸੰਬੰਧੀਆਂ ਨੂੰ ਮੁਆਵਜ਼ਾ ਦੇਣ ਸੰਬੰਧੀ ਪਾਲਿਸੀ ਅਨੁਸਾਰ ਹੇਠ ਲਿਖੇ ਅਨੁਸਾਰ ਮੁਆਵਜ਼ਾ ਦੇਣ ਦਾ ਉਪਬੰਧ ਹੈ :

| | | |
|---|---|---|
| 1. | ਮੌਤ ਅਤੇ ਪੱਕੇ / ਪੂਰਨ ਤੌਰ ਤੇ ਅਪੰਗ ਹੋਣ ਤੇ | 1.00 ਲੱਖ ਰੁਪਏ |
| 2. | ਦੋ ਅੰਗਾਂ, ਦੋ ਅੱਖਾਂ, ਇੱਕ ਅੰਗ ਅਤੇ ਇੱਕ ਅੱਖ ਦਾ ਨੁਕਸਾਨ ਹੋਣ ਤੇ | 50,000/- ਰੁਪਏ |

---

*Reply to this Unstarred Question No. 203 has not been received till 14.7.2016 i.e. the date on which this Debates was sent to the press for final printing.

3. ਇੱਕ ਅੱਖ ਜਾਂ ਇੱਕ ਅੰਗ ਦਾ ਨੁਕਸਾਨ ਹੋਣ ਤੇ 25,000/- ਰੁਪਏ

ਇਹ ਮੁਆਵਜ਼ਾ ਜ਼ਿਲ੍ਹਾ ਸਮਾਜਿਕ ਸੁਰੱਖਿਆ ਅਫਸਰ ਵੱਲੋਂ ਸੰਬੰਧਿਤ ਡਿਪਟੀ ਕਮਿਸ਼ਨਰ ਦੀ ਪ੍ਰਵਾਨਗੀ ਨਾਲ ਦਿੱਤਾ ਜਾਂਦਾ ਹੈ ।

---

## ਸਰਕਾਰੀ ਬੱਸਾਂ ਦੀ ਗਿਣਤੀ

**209. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) 31 ਮਾਰਚ, 2007 ਨੂੰ ਪਨਬੱਸ, ਪੰਜਾਬ ਰੋਡਵੇਜ਼ ਅਤੇ ਪੀ. ਆਰ. ਟੀ. ਸੀ. ਦੀ ਫਲੀਟ ਵਿੱਚ ਬੱਸਾਂ ਦੀ ਗਿਣਤੀ ਕਿੰਨੀ ਕਿੰਨੀ ਸੀ ਅਤੇ 31 ਮਾਰਚ, 2015 ਨੂੰ ਉਕਤ ਫਲੀਟ ਵਿੱਚ ਬੱਸਾਂ ਦੀ ਗਿਣਤੀ ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਫਲੀਟ ਘਾਟੇ ਵਿੱਚ ਚੱਲ ਰਹੇ ਹਨ; ਜੇਕਰ ਅਜਿਹਾ ਹੋਵੇ ਤਾਂ ਸਾਲ–ਵਾਰ ਘਾਟੇ ਦੀ ਰਕਮ ਕਿੰਨੀ ਹੈ ਅਤੇ ਇਸ ਦੇ ਕੀ ਕਾਰਨ ਹਨ ?

**ਸਰਦਾਰ ਅਜੀਤ ਸਿੰਘ ਕੋਹਾੜ :** (ੳ)

| ਲੜੀ ਨੰ. | ਸਾਲ | ਪੰਜਾਬ ਰੋਡਵੇਜ਼ + ਪਨਬੱਸ | ਪੀ.ਆਰ.ਟੀ. ਸੀ. |
|---|---|---|---|
| 1. | 31 ਮਾਰਚ, 2007 | 1316 | 985 |
| 2. | 31 ਮਾਰਚ, 2015 | 1666 | 873 |

(ਅ) ਸਾਲ 2007 ਤੋਂ ਸਾਲ–ਵਾਰ ਘਾਟੇ/ਵਾਧੇ ਦੀ ਰਕਮ ਹੇਠ ਲਿਖੇ ਅਨੁਸਾਰ ਹੈ :

| ਲੜੀ ਨੰ. | ਸਾਲ | ਪੰਜਾਬ ਰੋਡਵੇਜ਼ | ਪਨਬੱਸ | ਪੀ. ਆਰ. ਟੀ. ਸੀ. (ਪੱਤਰ ਸਪੈਸ਼ਲ–2 / ਪੀ. ਆਰ. ਟੀ. ਸੀ. ਮਿਤੀ 17.9.2015 ਅਤੇ ਨੰ. 333 / ਪੀ. ਆਰ. ਟੀ. ਸੀ. ਮਿਤੀ 18.9.2015 |
|---|---|---|---|---|
| 1. | 2006–07 | –72.51 | –0.80 | –8.24 |
| 2. | 2007–08 | –60.07 | 0.91 | –2.68 |
| 3. | 2008–09 | –71.21 | 2.89 | –1.99 |

[ ਟਰਾਂਸਪੋਰਟ ਮੰਤਰੀ ]

| | | | | |
|---|---|---|---|---|
| 4. | 2009-10 | -87.70 | 2.35 | -3.47 |
| 5. | 2010-11 | -86.96 | 0.61 | -13.47 |
| 6. | 2011-12 | -108.74 | 1.77 | -2.39 |
| 7. | 2012-13 | -62.47 | 7.58 | -10.97 |
| 8. | 2013-14 | -83.49 | -2.23 | -10.55 |
| 9. | 2014-15 | -112.19 | 1.42 (ਪ੍ਰੋਵੀਜ਼ਨਲ) | ਪੀ. ਆਰ. ਟੀ. ਸੀ. ਵੱਲੋਂ ਅੰਕੜੇ ਤਿਆਰ ਕੀਤੇ ਜਾ ਰਹੇ ਹਨ । |

**ਪੰਜਾਬ ਰੋਡਵੇਜ਼ / ਪਨਬੱਸ ਦੇ ਘਾਟੇ ਦਾ ਕਾਰਨ :**

ਪਨਬੱਸ / ਪੰਜਾਬ ਰੋਡਵੇਜ਼ ਵਿੱਚ ਘਾਟੇ ਦਾ ਪ੍ਰਮੁੱਖ ਕਾਰਨ ਪੁਰਾਣੀਆਂ ਬੱਸਾਂ, ਸਟਾਫ ਦੀ ਘਾਟ ਅਤੇ ਲੋਕ ਹਿੱਤ ਨੂੰ ਮੁੱਖ ਰੱਖਦੇ ਹੋਏ ਘਾਟੇਵੰਦ ਰੂਟਾਂ ਤੇ ਬੱਸਾਂ ਚਲਾਉਣਾ ਹੈ ।

**ਪੀ. ਆਰ. ਟੀ. ਸੀ. ਦੇ ਘਾਟੇ ਦਾ ਕਾਰਨ :**

ਪੰਜਾਬ ਰਾਜ ਵਿੱਚ ਪਬਲਿਕ ਅਤੇ ਪ੍ਰਾਈਵੇਟ ਟਰਾਂਸਪੋਰਟ ਦਾ ਬੱਸ ਓਪਰੇਸ਼ਨ ਵਿੱਚ ਕਾਫੀ ਮੁਕਾਬਲਾ ਹੋਣ ਕਰਕੇ ਇਸ ਦੀ ਆਮਦਨ, ਖਰਚਿਆਂ ਦੇ ਮੁਕਾਬਲੇ ਕਾਫੀ ਘੱਟ ਹੈ ਜਿਸ ਕਾਰਨ ਪਿਛਲੇ ਲੰਬੇ ਅਰਸੇ ਤੋਂ ਪੀ. ਆਰ. ਟੀ. ਸੀ. ਨਿਰੋਲ ਘਾਟੇ ਵਿੱਚ ਚੱਲ ਰਹੀ ਹੈ ।

---

**ਮੱਛੀ ਪਾਲਣ ਡੇਅਰੀ ਸੈਂਟਰ ਤੋਂ ਹੋਈ ਆਮਦਨ ਅਤੇ ਖਰਚੇ ਦੇ ਵੇਰਵੇ**

**201. ਸ੍ਰੀ ਤਰਲੋਚਨ ਸਿੰਘ :** ਕੀ ਮੱਛੀ ਪਾਲਣ ਅਤੇ ਡੇਅਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪਿਛਲੇ ੪ ਸਾਲਾਂ ਦੌਰਾਨ ਧਤੂਹਾ (ਨਵਾਂ ਸ਼ਹਿਰ) ਮੱਛੀ ਪਾਲਣ, ਡੇਅਰੀ ਸੈਂਟਰ ਦੀ ਕੁੱਲ ਆਮਦਨ ਅਤੇ ਖਰਚੇ ਦੇ ਵੇਰਵੇ ਕੀ ਹਨ ;

(ਅ) ਉਕਤ ਸਮੇਂ ਦੌਰਾਨ ਉਥੇ ਤਿਆਰ ਕੀਤੀ ਗਈ ਮੱਛੀ-ਪੂੰਗ ਦੇ ਵੇਰਵੇ ਕੀ ਹਨ ਅਤੇ ਇਸ ਸੈਂਟਰ ਨੂੰ ਕਿੰਨੀ ਜ਼ਮੀਨ ਮੁਹੱਈਆ ਕਰਵਾਈ ਗਈ ਹੈ ;

(ੲ) ਉਪਰੋਕਤ ਵਰਣਿਤ ਸੈਂਟਰ ਵਿੱਚ ਤੈਨਾਤ ਕੀਤੇ ਅਮਲੇ ਦੇ ਵੇਰਵੇ ਕੀ ਹਨ ?

**ਸਰਦਾਰ ਗੁਲਜਾਰ ਸਿੰਘ ਰਣੀਕੇ :** ਇਸ ਸੰਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਢੰਢੂਹਾ (ਨਵਾਂ ਸ਼ਹਿਰ) ਵਿਖੇ ਇਸ ਵਿਭਾਗ ਦਾ ਕੋਈ ਡੇਅਰੀ ਸੈਂਟਰ ਨਹੀਂ ਹੈ, ਕੇਵਲ ਸਰਕਾਰੀ ਮੱਛੀ ਪੂੰਗ ਫਾਰਮ ਹੈ ।

(ੳ) ਪਿਛਲੇ 8 ਸਾਲਾਂ ਦੌਰਾਨ ਸਰਕਾਰੀ ਮੱਛੀ ਪੂੰਗ ਫਾਰਮ ਢੰਢੂਹਾ (ਨਵਾਂ ਸ਼ਹਿਰ) ਦੀ ਕੁੱਲ ਆਮਦਨ ਅਤੇ ਖਰਚੇ ਦੇ ਵੇਰਵੇ ਹੇਠ ਦਰਸਾਏ ਅਨੁਸਾਰ ਹਨ :

| ਲੜੀ ਨੰ. | ਸਾਲ | ਆਮਦਨ | ਰੁਪਏ ਵਿੱਚ ਖਰਚਾ |
|---|---|---|---|
| 1. | 2007-08 | 287100 | 214713 |
| 2. | 2008-09 | 249900 | 156786 |
| 3. | 2009-10 | 217400 | 174370 |
| 4. | 2010-11 | 321700 | 259128 |
| 5. | 2011-12 | 438500 | 221957 |
| 6. | 2012-13 | 469800 | 280761 |
| 7. | 2013-14 | 891300 | 376306 |
| 8. | 2014-15 | 900600 | 207656 |
| | **ਕੁੱਲ ਜੋੜ** | **3776300** | **1891677** |

(ਅ) ਉਕਤ ਸਮੇਂ ਦੌਰਾਨ ਉਤੇ ਤਿਆਰ ਕੀਤੇ ਗਏ ਮੱਛੀ ਪੂੰਗ ਦਾ ਵੇਰਵਾ ਹੇਠ ਦਰਸਾਏ ਅਨੁਸਾਰ ਹੈ :

| ਲੜੀ ਨੰ. | ਸਾਲ | ਮੱਛੀ ਪੂੰਗ ਉਤਪਾਦਨ |
|---|---|---|
| 1. | 2007-08 | 2871000 |
| 2. | 2008-09 | 2499000 |
| 3. | 2009-10 | 2174000 |
| 4. | 2010-11 | 3217000 |

[ ਮੱਛੀ ਪਾਲਣ ਅਤੇ ਡੇਅਰੀ ਵਿਕਾਸ ਮੰਤਰੀ ]

| | | |
|---|---|---|
| 5. | 2011-12 | 4385000 |
| 6. | 2012-13 | 4698000 |
| 7. | 2013-14 | 8913000 |
| 8. | 2014-15 | 9006000 |
| | ਕੁੱਲ ਜੋੜ | 37763000 |

**ਸੈਂਟਰ ਨੂੰ ਮੁਹੱਈਆ ਕਰਵਾਈ ਗਈ ਜ਼ਮੀਨ ਦਾ ਵੇਰਵਾ :**

ਇਸ ਫਾਰਮ ਨੂੰ ਜਮ੍ਹਾਂਬੰਦੀ ਅਨੁਸਾਰ ਕੁੱਲ 10.00 ਹੈਕਟੇਅਰ ਜ਼ਮੀਨ ਮੁਹੱਈਆ ਕਰਵਾਈ ਗਈ ਹੈ ।

**(ੲ) ਉਪਰੋਕਤ ਵਰਣਿਤ ਸੈਂਟਰ ਵਿੱਚ ਤੈਨਾਤ ਕੀਤੇ ਅਮਲੇ ਦਾ ਵੇਰਵਾ ਹੇਠ ਦਰਸਾਏ ਅਨੁਸਾਰ ਹੈ :**

| **ਲੜੀ ਨੰ.** | **ਅਧਿਕਾਰੀ ਦਾ ਨਾਂ** | **ਅਹੁਦਾ** |
|---|---|---|
| 1. | ਸ਼੍ਰੀ ਮਨਜੀਤ ਸਿੰਘ | ਸਹਾਇਕ ਪ੍ਰਾਜੈਕਟ ਅਫਸਰ (ਮੱਛੀ ਪਾਲਣ) |
| 2. | ਸ਼੍ਰੀ ਹਰਜਿੰਦਰ ਸਿੰਘ ਰੰਧਾਵਾ | ਸੀਨੀਅਰ ਮੱਛੀ ਪਾਲਣ ਅਫਸਰ |
| 3. | ਸ਼੍ਰੀ ਭੀਮ ਸੈਨ | ਫਾਰਮ ਸੁਪਰਡੰਟ |
| 4. | ਸ਼੍ਰੀਮਤੀ ਨੈਨਸੀ ਕੌਸ਼ਲ | ਮੱਛੀ ਪਾਲਣ ਅਫਸਰ |
| 5. | ਸ਼੍ਰੀਮਤੀ ਬਿਮਲਾ ਦੇਵੀ | ਸੀਨੀਅਰ ਸਹਾਇਕ |
| 6. | ਸ਼੍ਰੀਮਤੀ ਅਮਰੀਕ ਕੌਰ | ਕਲਰਕ |
| 7. | ਸ਼੍ਰੀ ਮਲਕੀਤ ਸਿੰਘ | ਫਾਰਮ ਸਹਾਇਕ |
| 8. | ਸ਼੍ਰੀ ਮੰਗਲ ਰਾਮ | ਮੱਛੀ ਪਾਲਕ |
| 9. | ਸ਼੍ਰੀ ਸੁਭਾਸ਼ ਚੰਦਰ | ਮੱਛੀ ਪਾਲਕ |
| 10. | ਸ਼੍ਰੀ ਗੁਰਮੇਲ ਰਾਮ | ਮੱਛੀ ਪਾਲਕ |

| | | |
|---|---|---|
| 11. | ਸ਼੍ਰੀ ਹਰਸ਼ ਸ਼ਰਮਾ | ਮੱਛੀ ਪਾਲਕ |
| 12. | ਸ਼੍ਰੀ ਜੋਗਿੰਦਰ ਪਾਲ | ਸਵੀਪਰ-ਕਮ-ਚੌਕੀਦਾਰ |

---

## ਪਾਲੀਟੈਕਨਿਕ ਕਾਲਜ, ਬੰਗਾ ਵਿਖੇ ਦਾਖਲ ਕੀਤੇ ਗਏ ਵਿਦਿਆਰਥੀਆਂ ਦੀ ਗਿਣਤੀ

**202. ਸ਼੍ਰੀ ਤਰਲੋਚਨ ਸਿੰਘ :** ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਬੰਗਾ ਹਲਕੇ ਵਿੱਚ ਪਾਲੀਟੈਕਨਿਕ ਕਾਲਜ, ਬਹਿਰਾਮ ਵਿਖੇ ਅਪ੍ਰੈਲ, 2010 ਤੋਂ ਵੱਖ-ਵੱਖ ਕੋਰਸਾਂ ਵਿੱਚ ਦਾਖਲ ਕੀਤੇ ਵਿਦਿਆਰਥੀਆਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਉਕਤ ਕਾਲਜ ਵਿੱਚ ਮੌਜੂਦਾ ਸਮੇਂ ਵਿੱਚ ਕੰਮ ਕਰ ਰਹੇ ਅਧਿਆਪਕ ਵਰਗ ਦੇ ਸ਼੍ਰੇਣੀ-ਵਾਰ ਵੇਰਵੇ ਕੀ ਹਨ ?

**ਸ਼੍ਰੀ ਮਦਨ ਮੋਹਨ ਮਿੱਤਲ :** (ੳ) ਬੰਗਾ ਹਲਕੇ ਵਿੱਚ ਪਾਲੀਟੈਕਨਿਕ ਕਾਲਜ, ਬਹਿਰਾਮ ਵਿਖੇ ਅਪ੍ਰੈਲ, 2010 ਤੋਂ ਵੱਖ-ਵੱਖ ਕੋਰਸਾਂ ਵਿੱਚ ਦਾਖਲ ਕੀਤੇ ਵਿਦਿਆਰਥੀਆਂ ਦੀ ਕੁੱਲ ਗਿਣਤੀ ਹੇਠ ਅਨੁਸਾਰ ਹੈ:

| ਲੜੀ ਨੰ. | ਸਾਲ | ਕੋਰਸ ਦਾ ਨਾਮ | ਵਿਦਿਆਰਥੀਆਂ ਦੀ ਗਿਣਤੀ | ਵਿਸ਼ੇਸ਼ ਕਥਨ |
|---|---|---|---|---|
| 1. | 2012-13 | i) ਮਕੈਨੀਕਲ ਇੰਜ:<br>ii) ਕੰਪਿਊਟਰ ਇੰਜ: | 05<br>04 | ਇਹ ਕਾਲਜ ਵਿਦਿਅਕ ਸੈਸ਼ਨ 2012-13 ਤੋਂ ਸ਼ੁਰੂ ਹੋਇਆ ਹੈ ਅਤੇ ਕਲਾਸਾਂ ਮੈਂਟਰ ਕਾਲਜ ਪੰ. ਜਗਤ ਰਾਮ ਸਰਕਾਰੀ ਬਹੁਤਕਨੀਕੀ ਕਾਲਜ, ਹੁਸ਼ਿਆਰਪੁਰ ਵਿਖੇ ਸ਼ੁਰੂ ਹੋਈਆਂ ਸਨ । |
| 2. | 2013-14 | i) ਮਕੈਨੀਕਲ ਇੰਜ:<br>ii) ਕੰਪਿਊਟਰ ਇੰਜ: | 20<br>11 | ਇਸ ਸੈਸ਼ਨ ਦੀਆਂ ਕਲਾਸਾਂ ਵੀ ਮੈਂਟਰ ਕਾਲਜ ਪੰ. ਜਗਤ |

[ ਤਕਨੀਕੀ ਸਿੱਖਿਆ ਮੰਤਰੀ ]

| | | | |
|---|---|---|---|
| | | | ਰਾਮ ਸਰਕਾਰੀ ਬਹੁਤਕਨੀਕੀ ਕਾਲਜ, ਹੁਸ਼ਿਆਰਪੁਰ ਵਿਖੇ ਲੱਗੀਆਂ ਸਨ। |
| 3. | 2014-15 | i) ਮਕੈਨੀਕਲ ਇੰਜ: 45<br>ii) ਕੰਪਿਊਟਰ ਇੰਜ: 40 | ਇਸ ਸੈਸ਼ਨ ਤੋਂ ਕਲਾਸਾਂ ਸੰਸਥਾ ਦੇ ਆਪਣੇ ਹੀ ਕੈਂਪਸ ਵਿਖੇ ਚੱਲ ਰਹੀਆਂ ਹਨ । |
| 4. | 2015-16 | i) ਮਕੈਨੀਕਲ ਇੰਜ: 46<br>ii) ਕੰਪਿਊਟਰ ਇੰਜ: 33 | – ਉਹੀ – |

**ਅ) ਅਧਿਆਪਕ ਵਰਗ ਦੇ ਸ਼੍ਰੇਣੀਵਾਰ ਵੇਰਵੇ ਹੇਠ ਅਨੁਸਾਰ ਹਨ :**

| ਲੜੀ ਨੰ. | ਸ਼੍ਰੇਣੀ ਦਾ ਨਾਂ | ਭਰੀਆਂ ਆਸਾਮੀਆਂ |
|---|---|---|
| 1. | ਪ੍ਰਿੰਸੀਪਲ | 01 |
| 2. | ਸੀਨੀਅਰ ਲੈਕਚਰਾਰ, ਮਕੈਨੀਕਲ | 02 |
| 3. | ਲੈਕਚਰਾਰ ਮੈਥ (ਪਾਰਟ ਟਾਈਮ) | 01 |
| 4. | ਲੈਕਚਰਾਰ ਕੈਮਿਸਟਰੀ (ਪਾਰਟ ਟਾਈਮ) | 01 |
| 5. | ਲੈਕਚਰਾਰ ਅੰਗ੍ਰੇਜ਼ੀ (ਪਾਰਟ ਟਾਈਮ) | 01 |
| 6. | ਲੈਕਚਰਾਰ ਈ. ਸੀ. ਈ. (ਪਾਰਟ ਟਾਈਮ) | 01 |
| 7. | ਲੈਕਚਰਾਰ ਮਕੈਨੀਕਲ (ਪਾਰਟ ਟਾਈਮ) | 01 |
| 8. | ਲੈਕਚਰਾਰ ਕੰਪਿਊਟਰ (ਪਾਰਟ ਟਾਈਮ) | 03 |

---

**ਸਰਕਾਰ ਵੱਲ ਬਕਾਇਆ ਰਹਿੰਦਾ ਕਰਜ਼ਾ**

**211. ਸਰਦਾਰ ਸੁਖਜਿੰਦਰ ਸਿੰਘ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) 31 ਮਾਰਚ, 2007 ਤੱਕ ਸਰਕਾਰ ਵੱਲ ਇਸ ਦੇ ਸਰਕਾਰੀ ਅਦਾਰਿਆਂ ਸਮੇਤ ਬਕਾਇਆ ਰਹਿੰਦੇ ਕਰਜ਼ੇ ਦੀ ਕੁੱਲ ਰਕਮ ਕਿੰਨੀ ਹੈ ;

(ਅ) ਮਿਤੀ 1.4.2007 ਤੋਂ 31 ਮਾਰਚ, 2015 ਤੱਕ ਸਰਕਾਰ ਅਤੇ ਪੀ. ਐਸ. ਯੂਜ਼. ਵੱਲ ਉਪਰੋਕਤ ਲਏ ਗਏ ਕਰਜ਼ੇ ਦੀ ਸਾਲ-ਵਾਰ ਰਕਮ ਕਿੰਨੀ ਹੈ ਅਤੇ ਹੁਣ ਤੱਕ ਉਕਤ ਬਕਾਇਆ ਕਰਜ਼ੇ ਦੀ ਕੁੱਲ ਰਕਮ ਕਿੰਨੀ ਹੈ ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸ਼੍ਰੀਮਾਨ ਜੀ

(ੳ) 31 ਮਾਰਚ, 2007 ਤੱਕ ਸਰਕਾਰ ਵੱਲ 51153.40 ਕਰੋੜ ਰੁਪਏ ਅਤੇ ਸਹਿਕਾਰੀ ਅਦਾਰਿਆਂ ਵੱਲ 16419.90 ਕਰੋੜ ਰੁਪਏ (ਕੁੱਲ 67573.30 ਕਰੋੜ ਰੁਪਏ) ਦੀ ਰਕਮ ਬਕਾਇਆ ਹੈ ।

(ਅ) ਮਿਤੀ 01.04.2007 ਤੋਂ 31 ਮਾਰਚ 2015 ਤੱਕ ਸਰਕਾਰ ਵੱਲੋਂ ਲਏ ਗਏ ਕਰਜ਼ੇ ਦੀ ਰਕਮ ਦਾ ਸਾਲ-ਵਾਰ ਅਤੇ ਬਕਾਇਆ ਕਰਜ਼ੇ ਦੀ ਰਕਮ ਦਾ ਵੇਰਵਾ ਅਨੁਲੱਗ 'ੳ' ਅਤੇ ਪੀ. ਐਸ. ਯੂਜ਼ ਵੱਲੋਂ ਲਏ ਗਏ ਕਰਜ਼ੇ ਦੀ ਰਕਮ ਦਾ ਸਾਲ-ਵਾਰ ਅਤੇ ਬਕਾਇਆ ਕਰਜ਼ੇ ਦੀ ਰਕਮ ਦਾ ਵੇਰਵਾ ਅਨੁਲੱਗ 'ਅ' ਤੇ ਉਪਲਬੱਧ ਹੈ ।

## ਅਨੁਲੱਗ ੳ

(ਰਕਮ ਕਰੋੜਾਂ ਵਿੱਚ)

**ਮਿਤੀ 1.4.2007 ਤੋਂ 31 ਮਾਰਚ, 2015 ਤੱਕ ਸਰਕਾਰ ਵੱਲੋਂ ਲਏ ਗਏ ਕਰਜ਼ੇ ਦੀ ਸਾਲ ਵਾਰ ਰਕਮ**

| ਮਿਤੀ 31 ਮਾਰਚ 2007 ਨੂੰ ਸਰਕਾਰ ਵੱਲੋਂ ਬਕਾਇਆ ਕਰਜ਼ਾ | ਵੇਰਵਾ | 2007--08 | 2008--09 | 2009--10 | 2010--11 | 2011--12 | 2012--13 | 2013--14 | 2014--15 | ਹੁਣ ਤੱਕ ਬਕਾਇਆ ਕਰਜ਼ੇ ਦੀ ਕੁੱਲ ਰਕਮ |
|---|---|---|---|---|---|---|---|---|---|---|
| 51153.40 | ਕਰਜ਼ੇ ਦੀਆਂ ਪ੍ਰਾਪਤੀਆਂ | 10698.61 | 12544.76 | 12317.56 | 13562.61 | 16723.07 | 18406.80 | 18448.78 | 20756.04 | 117352.96 |

## ਅਨੁਲੱਗ ਅ

| 31 ਮਾਰਚ, 2007 ਤੱਕ ਸਰਕਾਰੀ ਅਦਾਰੇ ਵੱਲ ਬਕਾਇਆ ਰਹਿੰਦੇ ਕਰਜ਼ੇ ਦੀ ਕੁੱਲ ਰਕਮ | ਮਿਤੀ 1.04.2007 ਤੋਂ 31 ਮਾਰਚ 2015 ਤੱਕ ਪੀ. ਐਸ. ਯੂਜ਼. ਵੱਲ ਉਪਰੋਕਤ ਲਏ ਗਏ ਕਰਜ਼ੇ ਦੀ ਸਾਲ-ਵਾਰ ਰਕਮ | | | | | | | | ਹੁਣ ਤੱਕ ਬਕਾਇਆ ਕਰਜ਼ੇ ਦੀ ਕੁੱਲ ਰਕਮ |
|---|---|---|---|---|---|---|---|---|---|
| | 2007-08 | 2008-09 | 2009-10 | 2010-11 | 2011-12 | 2012-13 | 2013-14 | 2014-15 | |
| 16410.90 | 17456.63 | 25023.09 | 29511.48 | 31890.72 | 28501.13 | 39523.31 | 33324.59 | 35562.83 | 62137.96 |

## ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 214*
## (ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

---

## ਬੰਦ ਕੀਤੇ ਗਏ ਜਾਂ ਹੋਰ ਸਕੂਲਾਂ ਵਿੱਚ ਸ਼ਾਮਲ ਕੀਤੇ ਗਏ ਸਕੂਲਾਂ ਦੀ ਗਿਣਤੀ

**204. ਸ਼੍ਰੀ ਤਰਲੋਚਨ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਅਪ੍ਰੈਲ, 2007 ਤੋਂ ਬੰਦ ਕੀਤੇ ਅਤੇ ਹੋਰ ਸਕੂਲਾਂ ਵਿੱਚ ਸ਼ਾਮਲ ਕੀਤੇ ਗਏ ਸਕੂਲਾਂ ਦੀ ਜ਼ਿਲ੍ਹਾ-ਵਾਰ ਅਤੇ ਸ਼੍ਰੇਣੀਵਾਰ ਕੁੱਲ ਗਿਣਤੀ ਅਤੇ ਵੇਰਵੇ ਕੀ ਹਨ ਅਤੇ ਇਸ ਦੇ ਕੀ ਕਾਰਨ ਹਨ ?

**ਡਾਕਟਰ ਦਲਜੀਤ ਸਿੰਘ ਚੀਮਾ :** ਪੰਜਾਬ ਰਾਜ ਵਿੱਚ ਸਾਲ 2007 ਤੋਂ ਲੈ ਕੇ ਸਤੰਬਰ, 2015 ਤੱਕ ਸਿੱਖਿਆ ਵਿਭਾਗ ਦੇ ਕੁੱਲ 250 ਪ੍ਰਾਇਮਰੀ ਸਕੂਲ ਮਰਜ ਅਤੇ 125 ਪ੍ਰਾਇਮਰੀ ਸਕੂਲ ਬੰਦ ਕੀਤੇ ਗਏ । ਅੱਪਰ ਪ੍ਰਾਇਮਰੀ ਦੇ ਮਰਜ ਕੀਤੇ ਸਕੂਲਾਂ ਦੀ ਗਿਣਤੀ 12 ਅਤੇ ਬੰਦ ਕੀਤੇ ਗਏ ਸਕੂਲਾਂ ਦੀ ਗਿਣਤੀ 06 ਹੈ । ਇਨ੍ਹਾਂ ਸਕੂਲਾਂ ਦੀ ਸ਼੍ਰੇਣੀਵਾਈਜ਼ ਅਤੇ ਜ਼ਿਲ੍ਹਾਵਾਈਜ਼ ਸੂਚੀ ਅਨੁਲੱਗ-1 ਅਤੇ ਅਨੁਲੱਗ-2 ਤੇ ਨੱਥੀ ਹੈ । ਸਕੂਲਾਂ ਨੂੰ ਮਰਜ ਕੀਤੇ ਜਾਣ ਦਾ ਕਾਰਨ ਉਨ੍ਹਾਂ ਸਕੂਲਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ ਨਾਕਾਫੀ ਹੋਣਾ ਸੀ । ਇਨ੍ਹਾਂ ਸਕੂਲਾਂ ਨੂੰ ਮਰਜ ਕਰਨ ਸਮੇਂ ਮੁਫਤ ਅਤੇ ਲਾਜ਼ਮੀ ਸਿੱਖਿਆ ਦਾ ਅਧਿਕਾਰ ਐਕਟ, 2009 ਦੇ ਸਿਧਾਂਤ ਅਤੇ ਦਿਸ਼ਾ ਨਿਰਦੇਸ਼ਾਂ ਨੂੰ ਧਿਆਨ ਵਿੱਚ ਰੱਖਿਆ ਗਿਆ ਸੀ । ਫਿਰ ਵੀ ਮੁਫਤ ਅਤੇ ਲਾਜ਼ਮੀ ਸਿੱਖਿਆ ਦਾ ਅਧਿਕਾਰ ਐਕਟ, 2009 ਦੇ ਉਪਬੰਧ ਅਨੁਸਾਰ ਪੰਜਾਬ ਸਰਕਾਰ ਵੱਲੋਂ ਯਕੀਨੀ ਬਣਾਇਆ ਗਿਆ ਹੈ ਕਿ ਹਰ ਪਿੰਡ / ਬਸਤੀ ਦੇ ਇੱਕ ਕਿਲੋਮੀਟਰ ਦੀ ਦੂਰੀ ਦੇ ਅੰਦਰ ਅੰਦਰ ਪ੍ਰਾਇਮਰੀ ਸਕੂਲ ਉਪਲਬਧ ਕਰਵਾਏ ਗਏ ਹਨ । ਮੁਫਤ ਅਤੇ ਲਾਜ਼ਮੀ ਸਿੱਖਿਆ ਦਾ ਅਧਿਕਾਰ ਐਕਟ, 2009 ਦੇ ਅਨੁਸਾਰ ਇੱਕ ਸਕੂਲ ਦੀਆਂ ਅਲੱਗ ਅਲੱਗ ਕਲਾਸਾਂ ਵਿੱਚ ਕੁੱਲ 20 ਵਿਦਿਆਰਥੀ ਹੋਣ ਤੇ ਹੀ ਸਕੂਲ ਸਥਾਪਿਤ ਕੀਤੇ ਜਾਣੇ ਹਨ । ਜਿਨ੍ਹਾਂ ਸਕੂਲਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ 0 ਸੀ, ਉਹ ਸਕੂਲ ਬੰਦ ਕੀਤੇ ਗਏ ਅਤੇ ਜਿਨ੍ਹਾਂ ਸਕੂਲਾਂ ਵਿੱਚ ਵਿਦਿਆਰਥੀਆਂ ਦੀ ਗਿਣਤੀ 10 ਤੋਂ ਘੱਟ ਸੀ, ਉਹ ਸਕੂਲ ਮਰਜ ਕੀਤੇ ਗਏ ।

---

*Reply to this Unstarred Question No. 214 has not been received till 14.7.2016 i.e. the date on which this Debates was sent to the press for final printing.

[ ਸਿੱਖਿਆ ਮੰਤਰੀ ]

## ਅਨੁਲੱਗ-1

## ਸਾਲ 2007 ਤੋਂ ਲੈ ਕੇ ਸਤੰਬਰ, 2015 ਤੱਕ ਦੀ ਪ੍ਰਾਇਮਰੀ ਸਕੂਲਾਂ ਦੀ ਜ਼ਿਲ੍ਹਾ ਵਾਈਜ਼ ਸੂਚਨਾ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਰਜ ਹੋਏ ਸਕੂਲਾਂ ਦੀ ਗਿਣਤੀ | ਬੰਦ ਹੋਏ ਸਕੂਲਾਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | 15 | 6 |
| 2. | ਬਠਿੰਡਾ | 1 | 3 |
| 3. | ਬਰਨਾਲਾ | 2 | 0 |
| 4. | ਫਰੀਦਕੋਟ | 3 | 6 |
| 5. | ਫਿਰੋਜ਼ਪੁਰ | 9 | 28 |
| 6. | ਫਾਜ਼ਿਲਕਾ | 2 | 2 |
| 7. | ਫਤਿਹਗੜ੍ਹ ਸਾਹਿਬ | 13 | 5 |
| 8. | ਗੁਰਦਾਸਪੁਰ | 38 | 0 |
| 9. | ਹੁਸ਼ਿਆਰਪੁਰ | 20 | 12 |
| 10. | ਜਲੰਧਰ | 12 | 0 |
| 11. | ਕਪੂਰਥਲਾ | 13 | 9 |
| 12. | ਲੁਧਿਆਣਾ | 9 | 0 |
| 13. | ਮੋਗਾ | 14 | 9 |
| 14. | ਮਾਨਸਾ | 22 | 0 |
| 15. | ਮੁਕਤਸਰ | 1 | 3 |
| 16. | ਨਵਾਂ ਸ਼ਹਿਰ | 20 | 0 |
| 17. | ਪਟਿਆਲਾ | 10 | 12 |
| 18. | ਰੋਪੜ | 13 | 8 |
| 19. | ਸੰਗਰੂਰ | 0 | 0 |

| | | | |
|---|---|---|---|
| 20. | ਐਸ.ਏ.ਐਸ.ਨਗਰ | 18 | 0 |
| 21. | ਤਰਨਤਾਰਨ | 5 | 22 |
| 22. | ਪਠਾਨਕੋਟ | 10 | 0 |
| ਕੁੱਲ ਜੋੜ | | 250 | 125 |

**ਅਨੁਲੱਗ-2**

**ਸਾਲ 2007 ਤੋਂ ਲੈ ਕੇ ਸਤੰਬਰ, 2015 ਤੱਕ ਦੀ ਅਪਰ ਪ੍ਰਾਇਮਰੀ ਸਕੂਲਾਂ ਦੀ ਜ਼ਿਲ੍ਹਾ ਵਾਈਜ਼ ਸੂਚਨਾ**

| ਲੜੀ ਨੰ. | ਜ਼ਿਲ੍ਹੇ ਦਾ ਨਾਂ | ਮਰਜ ਹੋਏ ਸਕੂਲਾਂ ਦੀ ਗਿਣਤੀ | ਬੰਦ ਹੋਏ ਸਕੂਲਾਂ ਦੀ ਗਿਣਤੀ |
|---|---|---|---|
| 1. | ਅੰਮ੍ਰਿਤਸਰ | 1 | ਨਿਲ |
| 2. | ਬਠਿੰਡਾ | ਨਿਲ | ਨਿਲ |
| 3. | ਬਰਨਾਲਾ | ਨਿਲ | ਨਿਲ |
| 4. | ਫਰੀਦਕੋਟ | ਨਿਲ | ਨਿਲ |
| 5. | ਫਿਰੋਜ਼ਪੁਰ | ਨਿਲ | ਨਿਲ |
| 6. | ਫਾਜ਼ਿਲਕਾ | ਨਿਲ | ਨਿਲ |
| 7. | ਫਤਿਹਗੜ੍ਹ ਸਾਹਿਬ | ਨਿਲ | ਨਿਲ |
| 8. | ਗੁਰਦਾਸਪੁਰ | ਨਿਲ | ਨਿਲ |
| 9. | ਹੁਸ਼ਿਆਰਪੁਰ | ਨਿਲ | ਨਿਲ |
| 10. | ਜਲੰਧਰ | ਨਿਲ | 2 |
| 11. | ਕਪੂਰਥਲਾ | 8 | 1 |
| 12. | ਲੁਧਿਆਣਾ | ਨਿਲ | ਨਿਲ |
| 13. | ਮੋਗਾ | ਨਿਲ | ਨਿਲ |
| 14. | ਮਾਨਸਾ | ਨਿਲ | ਨਿਲ |
| 15. | ਮੁਕਤਸਰ | ਨਿਲ | ਨਿਲ |

[ ਸਿੱਖਿਆ ਮੰਤਰੀ ]

| | | | |
|---|---|---|---|
| 16. | ਨਵਾਂ ਸ਼ਹਿਰ | 2 | 2 |
| 17. | ਪਟਿਆਲਾ | ਨਿਲ | ਨਿਲ |
| 18. | ਰੋਪੜ | ਨਿਲ | ਨਿਲ |
| 19. | ਸੰਗਰੂਰ | ਨਿਲ | ਨਿਲ |
| 20. | ਐਸ.ਏ.ਐਸ.ਨਗਰ | 1 | ਨਿਲ |
| 21. | ਤਰਨਤਾਰਨ | ਨਿਲ | 1 |
| 22. | ਪਠਾਨਕੋਟ | ਨਿਲ | ਨਿਲ |
| ਕੁੱਲ ਜੋੜ | | 12 | 6 |

---

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 207***

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

---

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 208****

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

---

**ਬੰਦ ਹੋਏ ਉਦਯੋਗਾਂ ਦੀ ਗਿਣਤੀ**

**210. ਸਰਦਾਰ ਸੁਖਜਿੰਦਰ ਸਿੰਘ :** ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਜਨਵਰੀ, 2008 ਤੋਂ ਹੁਣ ਤੱਕ ਬੰਦ ਹੋ ਚੁੱਕੇ ਉਦਯੋਗਿਕ ਯੂਨਿਟਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਦੇ ਬੰਦ ਹੋਣ ਦੇ ਕੀ ਕਾਰਨ ਹਨ;

(ਅ) ਉਪਰੋਕਤ ਸਮੇਂ ਦੇ ਦੌਰਾਨ ਰਾਜ ਵਿੱਚ ਲਗਾਏ ਗਏ ਉਦਯੋਗਿਕ ਯੂਨਿਟਾਂ ਦੀ ਗਿਣਤੀ ਕਿੰਨੀ ਹੈ ?

---

*For unstarred Question No. 207 and reply thereto, please *see* Appendix to this debate.

**Replies to Unstarred Question No. 208 have not been received till 14.7.2016 i.e. the date on which this Debates was sent to the press for final printing.

**ਸ਼੍ਰੀ ਮਦਨ ਮੋਹਨ ਮਿੱਤਲ :** (ੳ) ਸ਼੍ਰੀਮਾਨ ਜੀ, ਮਿਤੀ 1.04.2007 ਤੋਂ ਬਾਅਦ ਬੰਦ ਹੋਏ ਯੂਨਿਟਾਂ ਦੇ ਅੰਕੜੇ ਸਮੂਹ ਜਨਰਲ ਮੈਨੇਜਰ, ਜ਼ਿਲ੍ਹਾ ਉਦਯੋਗ ਕੇਂਦਰਾਂ ਤੋਂ ਮਹੀਨਾ ਜੁਲਾਈ, 2015 ਦੌਰਾਨ ਇਕੱਤਰ ਕੀਤੇ ਗਏ ਅਤੇ ਪ੍ਰਾਪਤ ਸੂਚਨਾ ਅਨੁਸਾਰ ਮਿਤੀ 1.04.2007 ਤੋਂ ਲੈ ਕੇ 15.07.2015 ਤੱਕ ਕੁੱਲ 193 ਯੂਨਿਟ ਬੰਦ ਹੋਏ ਹਨ ਜਿਨ੍ਹਾਂ ਵਿੱਚੋਂ 168 ਯੂਨਿਟ ਮੰਡੀ ਗੋਬਿੰਦਗੜ੍ਹ, ਬਠਿੰਡਾ 9, ਹੁਸ਼ਿਆਰਪੁਰ 9, ਸ਼੍ਰੀ ਮੁਕਤਸਰ ਸਾਹਿਬ 1, ਫਰੀਦਕੋਟ 1 ਅਤੇ ਸੰਗਰੂਰ ਦੇ 5 ਯੂਨਿਟ ਹਨ ।

ਇਨ੍ਹਾਂ ਯੂਨਿਟਾਂ ਦੇ ਬੰਦ ਹੋਣ ਦੇ ਵੱਡੇ ਕਾਰਨ ਆਰਥਿਕ ਮੰਦਹਾਲੀ, ਭਾਰਤ ਸਰਕਾਰ ਵੱਲੋਂ ਸਾਲ 1992 ਦੌਰਾਨ ਫਰੇਟ ਇਕੁਲਾਈਜ਼ੇਸ਼ਨ ਸਕੀਮ ਦਾ ਵਾਪਸ ਲਏ ਜਾਣਾ ਅਤੇ ਹਿਮਾਚਲ ਪ੍ਰਦੇਸ਼ ਅਤੇ ਉਤਰਾਖੰਡ ਆਦਿ ਗੁਆਂਢੀ ਰਾਜਾਂ ਨੂੰ ਸਹੂਲਤਾਂ ਦੇ ਵਿਸ਼ੇਸ਼ ਪੈਕੇਜ ਪ੍ਰਦਾਨ ਕਰਨਾ ਸ਼ਾਮਲ ਹਨ ।

(ਅ) ਸ਼੍ਰੀਮਾਨ ਜੀ, ਮਿਤੀ 1.4.2007 ਤੋਂ ਲੈ ਕੇ 31.2.2015 ਤੱਕ 17274 ਇਕਾਈਆਂ ਨੂੰ ਐਮ.ਐਸ.ਐਮ.ਈ. ਐਕਟ ਤਹਿਤ ਰਜਿਸਟਰ ਕੀਤਾ ਗਿਆ ਹੈ ਜਿਸ ਦਾ ਸਾਲ ਵਾਈਜ਼ ਵੇਰਵਾ ਹੇਠ ਅਨੁਸਾਰ ਹੈ :

| **ਲੜੀ ਨੰ.** | **ਸਾਲ** | **ਯੂਨਿਟਾਂ ਦੀ ਗਿਣਤੀ** | **ਰੋਜ਼ਗਾਰ (ਨੰਬਰਾਂ ਵਿੱਚ)** | **ਸਥਿਰ ਨਿਵੇਸ਼ (ਕਰੋੜਾਂ ਵਿੱਚ)** |
|---|---|---|---|---|
| 1. | 2007-08 | 922 | 17535 | 380.03 |
| 2. | 2008-09 | 1262 | 27673 | 691.36 |
| 3. | 2009-10 | 2174 | 46991 | 1258.61 |
| 4. | 2010-11 | 2472 | 23928 | 1349.81 |
| 5. | 2011-12 | 2581 | 30693 | 1550.34 |
| 6. | 2012-13 | 2444 | 44063 | 1644.27 |
| 7. | 2013-14 | 2282 | 53863 | 1991.82 |
| 8. | 2014-15 | 2137 | 25905 | 1226.30 |

ਇੱਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਦਸੰਬਰ, 2013 ਵਿੱਚ ਪੰਜਾਬ

[ ਉਦਯੋਗ ਮੰਤਰੀ ]

ਬਿਊਰੋ ਆਫ ਇਨਵੈਸਟਮੈਂਟ ਪ੍ਰਮੋਸ਼ਨ ਦੇ ਹੋਂਦ ਵਿੱਚ ਆਉਣ ਤੋਂ ਬਾਅਦ 11561 ਕਰੋੜ ਰੁਪਏ ਦੀ ਲਾਗਤ ਨਾਲ ਲੱਗਣ ਵਾਲੇ 177 ਪ੍ਰਾਜੈਕਟਾਂ ਨੂੰ ਬਿਊਰੋ ਵੱਲੋਂ ਮਨਜ਼ੂਰੀ ਦਿੱਤੀ ਗਈ ਜਿਸ ਦਾ ਸਾਲ ਵਾਈਜ਼ ਵੇਰਵਾ ਹੇਠ ਅਨੁਸਾਰ ਹੈ :-

| ਸਾਲ | ਪ੍ਰਾਜੈਕਟਸ ਦੀ ਗਿਣਤੀ | ਪ੍ਰਾਜੈਕਟ ਕਾਸਟ (ਰੁਪਏ ਕਰੋੜਾਂ ਵਿੱਚ) | ਰੋਜ਼ਗਾਰ (ਨੰਬਰਾਂ ਵਿੱਚ) |
|---|---|---|---|
| 2013-14 | 23 | 2001 | 10561 |
| 2014-15 | 103 | 5376 | 38344 |
| 2015-16 | 51 | 4184 | 44109 |
| ਕੁੱਲ | 177 | 11561 | 93014 |

---

**ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 213****

(ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

---

## ਸ਼ਗਨ ਸਕੀਮ ਦੇ ਪੈਂਡਿੰਗ ਪਏ ਕੇਸਾਂ ਸੰਬੰਧੀ

**205. ਸ਼੍ਰੀ ਐਸ. ਆਰ. ਕਲੇਰ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜਗਰਾਓਂ ਹਲਕੇ ਵਿੱਚ ਸਾਲ, 2007 ਤੋਂ ਫਰਵਰੀ, 2015 ਤੱਕ ਵਿਭਾਗ ਨੂੰ ਸ਼ਗਨ ਸਕੀਮ ਦੀਆਂ ਕਿੰਨੀਆਂ ਅਰਜ਼ੀਆਂ ਪ੍ਰਾਪਤ ਹੋਈਆਂ ਅਤੇ ਕਿੰਨੇ ਲਾਭਪਾਤਰੀਆਂ ਨੂੰ ਇਸ ਸਕੀਮ ਦਾ ਲਾਭ ਪ੍ਰਾਪਤ ਹੋਇਆ ਅਤੇ ਬਾਕੀ ਪੈਂਡਿੰਗ ਕੇਸਾਂ ਦਾ ਨਿਪਟਾਰਾ ਕਦੋਂ ਤੱਕ ਹੋ ਜਾਵੇਗਾ ?

**ਸਰਦਾਰ ਗੁਲਜਾਰ ਸਿੰਘ ਰਣੀਕੇ :** ਹਲਕਾ ਜਗਰਾਓਂ ਵਿੱਚ ਸਾਲ 2007 ਤੋਂ ਫਰਵਰੀ, 2015 ਤੱਕ ਵਿਭਾਗ ਨੂੰ ਸ਼ਗਨ ਸਕੀਮ ਤਹਿਤ 9286 ਅਰਜ਼ੀਆਂ ਪ੍ਰਾਪਤ ਹੋਈਆਂ ਹਨ ਜਿਨ੍ਹਾਂ ਦਾ ਨਿਪਟਾਰਾ 1392.90 ਲੱਖ ਰੁਪਏ ਦੀ ਰਾਸ਼ੀ ਖਰਚ ਕਰਕੇ ਕੀਤਾ ਜਾ ਚੁੱਕਾ ਹੈ ਅਤੇ ਅਜਿਹਾ ਕੋਈ ਕੇਸ ਨਹੀਂ ਜਿਸ ਤੇ ਵਿਚਾਰ ਨਾ ਕੀਤਾ ਗਿਆ ਹੋਵੇ ।

---

** For Unstarred Question No. 213 and reply thereto, please see Appendix to this Debates.

**ਮਾਨਯੋਗ ਸਪੀਕਰ :** ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੇਰਾ ਐਡਜਰਨਮੈਂਟ ਮੋਸ਼ਨ ਹੈ ।

**ਮਾਨਯੋਗ ਸਪੀਕਰ :** ਮੈਂ ਤੁਹਾਡੀ ਗੱਲ ਜ਼ਰੂਰ ਸੁਣਾਂਗਾ, ਪਹਿਲਾਂ ਮੈਨੂੰ ਇਹ ਕੰਮ ਨਿਬੇੜ ਲੈਣ ਦਿਓ ।

------

## ANNOUNCEMENT BY THE HON'BLE SPEAKER REGARDING PANEL OF CHAIRMEN

**ਮਾਨਯੋਗ ਸਪੀਕਰ :** ਅਨਾਊਂਸਮੈਂਟ ।

(i) ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਦੇ ਅਧੀਨ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਲਈ ਨਾਮਜ਼ਦ ਕਰਦਾ ਹਾਂ :-

1. ਸਰਦਾਰ ਇਕਬਾਲ ਸਿੰਘ ਝੂੰਦਾਂ
2. ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ
3. ਸ਼੍ਰੀ ਬ੍ਰਹਮ ਮਹਿੰਦਰਾ
4. ਸ਼੍ਰੀ ਮਨੋਰੰਜਨ ਕਾਲੀਆ

------

## ANNOUNCEMENT BY THE SECRETARY

**ਮਾਨਯੋਗ ਸਪੀਕਰ :** ਹੁਣ ਸਕੱਤਰ ਸਾਹਿਬ ਅਨਾਊਂਸਮੈਂਟ ਕਰਨਗੇ ।

**ਸ਼੍ਰੀਮਤੀ ਸਕੱਤਰ :** ਮੈਂ 14ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ 9ਵੇਂ ਅਤੇ 10ਵੇਂ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦੀ ਹਾਂ :

1. ਉੱਤਰੀ ਭਾਰਤ ਕੈਨਾਲ ਅਤੇ ਡ੍ਰੇਨੇਜ (ਪੰਜਾਬ ਸੋਧਨਾ) ਬਿਲ, 2014
2. ਸੰਤ ਬਾਬਾ ਭਾਗ ਸਿੰਘ ਯੂਨੀਵਰਸਿਟੀ ਬਿਲ, 2014
3. ਪੰਜਾਬ ਕਾਨੂੰਨ (ਵਿਸ਼ੇਸ਼ ਉਪਬੰਧ) ਬਿਲ, 2014

[ ਸ਼੍ਰੀਮਤੀ ਸਕੱਤਰ ]

4. ਮਹਾਰਾਜਾ ਰਣਜੀਤ ਸਿੰਘ ਰਾਜ ਤਕਨੀਕੀ ਯੂਨੀਵਰਸਿਟੀ ਬਿਲ, 2014
5. ਪੰਜਾਬ ਦੁਕਾਨਾਂ ਅਤੇ ਵਪਾਰਕ ਸੰਸਥਾਨ (ਸੋਧਨਾ) ਬਿਲ, 2015
6. ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 2015
7. ਪੰਜਾਬ ਨਮਿੱਤਣ ਬਿਲ, 2015
8. ਪੰਜਾਬ ਨਮਿੱਤਣ (ਨੰ: 2) ਬਿਲ, 2015
9. ਪੰਜਾਬ ਨਮਿੱਤਣ (ਨੰ: 3) ਬਿਲ, 2015
10. ਆਈ.ਕੇ. ਗੁਜਰਾਲ ਪੰਜਾਬ ਤਕਨੀਕੀ ਯੂਨੀਵਰਸਿਟੀ (ਸੋਧਨਾ) ਬਿਲ, 2015
11. ਅਕਾਲ ਯੂਨੀਵਰਸਿਟੀ ਬਿਲ, 2015
12. ਸੂਰਯਾ ਯੂਨੀਵਰਸਿਟੀ ਬਿਲ, 2015
13. ਪੰਜਾਬ ਪੁਰਾਤਨ ਇਤਿਹਾਸਕ ਇਮਾਰਤਾਂ, ਪੁਰਾਤੱਤਵ ਸਥਾਨਾਂ ਅਤੇ ਸੱਭਿਆਚਾਰਕ ਵਿਰਸਾ ਸਾਂਭ-ਸੰਭਾਲ (ਸੋਧਨਾ) ਬਿਲ, 2015
14. ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ (ਸੋਧਨਾ) ਬਿਲ, 2015
15. ਪੰਜਾਬ ਰਾਜ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਬੋਰਡ (ਸੋਧਨਾ) ਬਿਲ, 2015
16. ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2015
17. ਪੰਜਾਬ ਵਿਧਾਨ ਸਭਾ ਦੇ ਸਪੀਕਰ ਅਤੇ ਡਿਪਟੀ ਸਪੀਕਰ ਦੀਆਂ ਤਨਖਾਹਾਂ (ਸੋਧਨਾ) ਬਿਲ, 2015
18. ਪੰਜਾਬ ਵਿਧਾਨ ਸਭਾ (ਮੈਂਬਰਾਂ ਦੀਆਂ ਤਨਖਾਹਾਂ ਅਤੇ ਭੱਤੇ) ਬਿਲ, 2015
19. ਪੰਜਾਬ ਰਾਜ ਵਿਧਾਨ ਮੰਡਲ ਦੇ ਮੈਂਬਰਾਂ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮ) ਸੋਧਨਾ ਬਿਲ, 2015

---

## MATTERS RAISED DURING ZERO HOUR & RULING BY THE HON'BLE SPEAKER

**ਮਾਨਯੋਗ ਸਪੀਕਰ :** ਹਾਂ ਜੀ, ਚਰਨਜੀਤ ਸਿੰਘ ਚੰਨੀ ਜੀ, ਤੁਸੀਂ ਆਪਣਾ ਧਿਆਨ ਦਿਵਾਊ ਨੋਟਿਸ ਪੇਸ਼ ਕਰੋ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੇਰਾ ਐਡਜਰਨਮੈਂਟ ਮੋਸ਼ਨ ਹੈ ।

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਮੈਂ ਚਾਹੁੰਦਾ ਹਾਂ ਕਿ ਮੈਂ ਪਹਿਲਾਂ ਇਹ ਕੰਮ ਖਤਮ ਕਰ ਲਵਾਂ। ਇਹ ਧਿਆਨ ਦਿਵਾਊ ਨੋਟਿਸ ਤੁਹਾਡੇ ਹੀ ਲੱਗੇ ਹਨ, ਜੇ ਕਹੋ ਤਾਂ ਮੈਂ ਕਰ ਲੈਂਦਾ ਹਾਂ । ਜੇਕਰ ਨਹੀਂ ਚਾਹੁੰਦੇ ਤਾਂ ਦੱਸ ਦਿਓ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਉਸ ਤੋਂ ਬਾਅਦ ਅਲਾਓ ਕਰ ਦਿਓ ।

**ਮਾਨਯੋਗ ਸਪੀਕਰ :** ਫਿਰ ਉਸ ਤੋਂ ਬਾਅਦ ਜ਼ੀਰੋ ਆਵਰ ਆ ਜਾਣਾ ਹੈ । ਉਸ ਸਮੇਂ ਤੁਸੀਂ ਜੋ ਕਹਿਣਾ ਹੈ, ਕਹਿ ਲੈਣਾ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਤੁਸੀਂ ਕਹਿਣਾ ਹੈ ਕਿ ਪੰਜ ਮਿੰਟ ਵਿਚ ਜ਼ੀਰੋ ਆਵਰ ਖਤਮ ਹੋ ਗਿਆ ਹੈ, ਤੁਸੀਂ ਸਾਨੂੰ ਖੁੱਲ੍ਹਾ ਟਾਈਮ ਦਿਓ । (ਵਿਘਨ....ਸ਼ੋਰ)

**ਮਾਨਯੋਗ ਸਪੀਕਰ :** ਤੁਸੀਂ ਮੇਰੀ ਗੱਲ ਤਾਂ ਸੁਣ ਲਓ । ਪਹਿਲਾਂ ਮੈਨੂੰ ਇਹ ਕੰਮ ਕਰ ਲੈਣ ਦਿਓ, ਜੇਕਰ ਤੁਹਾਡੀ ਸੈਟਿਸਫੈਕਸ਼ਨ ਨਾ ਹੋਈ ਤਾਂ ਤੁਸੀਂ ਮੈਨੂੰ ਕਹਿਣਾ । (ਵਿਘਨ....ਸ਼ੋਰ)

**Shri Sunil Jakhar : ** ****

**ਮਾਨਯੋਗ ਸਪੀਕਰ :** ਲਓ ਜੀ, ਮੈਂ ਹੁਣੇ ਕਰ ਦਿੰਦਾ ਹਾਂ ।

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੇਰਾ ਮੋਸ਼ਨ ਪਹਿਲਾਂ ਹੈ। ਪਹਿਲਾਂ ਮੇਰਾ ਰੈਜ਼ੋਲਿਊਸ਼ਨ ਟੇਕ ਅੱਪ ਹੋਵੇਗਾ ਜਿਹੜਾ ਮੈਂ ਮਿਤੀ 18.09.2015 ਨੂੰ ਦਿੱਤਾ ਹੈ ।

**ਮਾਨਯੋਗ ਸਪੀਕਰ :** ਤੁਸੀਂ ਸੁਣ ਲਓ, ਇਕ ਮੋਸ਼ਨ ਹੈ ਕਿ ਮੈਂ ਹੇਠ

---

** Expunged as ordered by the Chair.

[ ਮਾਨਯੋਗ ਸਪੀਕਰ ]

ਲਿਖਿਆ ਕੰਮ ਰੋਕੋ ਮਤਾ ਪੇਸ਼ ਕਰਦਾ ਹਾਂ ਜਿਹੜਾ ਵਿਰੋਧੀ ਧਿਰ ਵਲੋਂ ਆਇਆ ਹੈ ਕਿ –

"ਰਾਜ ਸਰਕਾਰ ਦੀਆਂ ਨੀਤੀਆਂ ਕਾਰਨ ਕਿਸਾਨ ਬੁਰੀ ਤਰ੍ਹਾਂ ਆਰਥਿਕ ਸੰਕਟ ਵਿਚ ਘਿਰ ਗਿਆ ਹੈ, ਜਿਸ ਕਾਰਨ ਰਾਜ ਵਿਚ ਆਤਮ ਹੱਤਿਆਵਾਂ ਬਹੁਤ ਵੱਧ ਗਈਆਂ ਹਨ । ਮੈਂ ਪ੍ਰਸਤਾਵ ਕਰਦਾ ਹਾਂ ਕਿ ਅੱਜ ਸਦਨ ਦੀ ਕਾਰਵਾਈ ਰੋਕ ਕੇ ਲੋਕ ਮਹੱਤਤਾ ਦੇ ਇਸ ਗੰਭੀਰ ਮਸਲੇ ਤੇ ਬਹਿਸ ਕੀਤੀ ਜਾਵੇ ।"

ਇਹ ਨੰਬਰ ਵੰਨ ਹੈ ।

ਦੂਸਰਾ ਨੰਬਰ 2 ਮਤਾ ਹੈ ਕਿ ਉਪਰੋਕਤ ਵਿਸ਼ੇ ਤੇ ਵੱਖ ਵੱਖ ਮੈਂਬਰ ਸਾਹਿਬਾਨ ਵਲੋਂ ਪ੍ਰਸ਼ਨ ਦਿੱਤੇ ਗਏ ਹਨ, ਜੋ ਕਿ ਮੇਰੇ ਵਲੋਂ ਤੁਹਾਡੇ ਇਸ ਸਬੰਧ ਵਿਚ ਸਵੀਕਾਰ ਕੀਤੇ ਗਏ ਹਨ। ਇਹ ਪ੍ਰਸ਼ਨ ਕਿਸੇ ਵੀ ਪ੍ਰਸ਼ਨ ਸੂਚੀ ਵਿਚ ਸ਼ਾਮਲ ਨਹੀਂ ਕੀਤੇ ਗਏ ਹਨ । ਇਸ ਦੇ ਨਾਲ ਹੀ ਜਿਹੜਾ ਮੈਨੂੰ ਮੰਤਰੀ ਸਾਹਿਬ ਵਲੋਂ ਮਿਤੀ 18.09.2015 ਨੂੰ ਮਤਾ ਆਇਆ ਸੀ, ਉਹ ਹੈ ਕਿ – (ਵਿਘਨ..ਸ਼ੋਰ)

**Shri Sunil Jakhar :** Sir, my adjournment motion is not dependent on anything.

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ ਜੀ, ਨਹੀਂ ।

**Shri Sunil Jakhar : Sir,** my adjournment motion stands on its own merits. (Interruptions)

**ਮਾਨਯੋਗ ਸਪੀਕਰ :** ਮੇਰੀ ਗੱਲ ਤਾਂ ਸੁਣ ਲਓ । (ਵਿਘਨ....ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਡਿਪਟੀ ਸੀ.ਐਮ. ਸਾਹਿਬ ਖੜ੍ਹੇ ਹੋ ਕੇ ਬਿਆਨ ਦੇਣ ।

**ਮਾਨਯੋਗ ਸਪੀਕਰ :** ਮੈਂ ਤੁਹਾਨੂੰ ਬਿਆਨ ਹੀ ਦਿਵਾਵਾਂਗਾ ।

**ਉਪ ਮੁੱਖ ਮੰਤਰੀ :** ਜਾਖੜ ਸਾਹਿਬ, ਮੈਨੂੰ ਬਿਆਨ ਦੇਣ ਨੂੰ ਕਹਿ ਰਹੇ ਹਨ, ਮੈਂ ਬਿਆਨ ਦਿੰਦਾ ਹਾਂ ਕਿ ਕੈਪਟਨ ਸਾਹਿਬ ਨੇ ਕਿਹਾ ਹੈ ਕਿ Nobody in Congress is taking Punjab seriously. (ਹਾਸਾ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ** **

** Not recorded as ordered by the Chair.

**ਸਰਦਾਰ ਬਲਬੀਰ ਸਿੰਘ ਸਿੱਧੂ :** ** **

**Mr. Speaker:** Nothing is to be recorded, whatever is being said without my permission. (ਵਿਘਨ..ਸ਼ੋਰ) ਜਿਹੜਾ ਵੀ ਮੇਰੀ ਆਗਿਆ ਤੋਂ ਬਿਨਾਂ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ । ਮੈਂ ਕਾਗਜ਼ ਮੰਗਵਾ ਰਿਹਾ ਹਾਂ ।(ਵਿਘਨ..ਸ਼ੋਰ)

**ਮਾਲ ਤੇ ਮੁੜ ਵਸੇਬਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਡਿਪਟੀ ਸੀ.ਐਮ. ਸਾਹਿਬ ਨੇ ਕੈਪਟਨ ਸਾਹਿਬ ਦਾ ਬਿਆਨ ਪੜ੍ਹਿਆ ਤਾਂ ਇਹ ਰੌਲਾ ਪਾਉਣ ਲੱਗ ਪਏ। ਇਹੋ ਜਿਹੇ ਹਾਲਾਤਾਂ ਵਿੱਚ ਅਸੀਂ ਕੀ ਕਰ ਸਕਦੇ ਹਾਂ ? (ਵਿਘਨ) (ਸ਼ੋਰ) (ਸਰਦਾਰ ਕੁਲਜੀਤ ਸਿੰਘ ਨਾਗਰਾ ਨੂੰ ਸੰਬੋਧਨ ਕਰਦੇ ਹੋਏ) ** **

**Mr. Speaker :** Please sit down, Nagara ji. ਮੈਂ ਆਪਣਾ ਫੈਸਲਾ ਦੇਣ ਲੱਗਾ ਹਾਂ । Please sit down, Nagra Ji. (Interruptions)

**ਮਾਨਯੋਗ ਸਪੀਕਰ :** ਬੈਠੋ । I am going to give my decision. ਇੱਕ ਮਤਾ ਮੇਰੇ ਕੋਲ 18.9.2015 ਨੂੰ ਆਇਆ ਹੈ, ਇੱਕ ਅੱਜ 21.9.2015 ਨੂੰ ਤੁਹਾਡਾ ਮਤਾ ਆਇਆ ਹੈ । ਇਹ ਮਤਾ ਇਹ ਹੈ ਕਿ –

"ਇਹ ਸਦਨ ਕਿਸਾਨਾਂ ਦੇ ਵੱਧਦੇ ਆਰਥਿਕ ਸੰਕਟ ਤੇ ਡੂੰਘੀ ਚਿੰਤਾ ਦਾ ਪ੍ਰਗਟਾਵਾ ਕਰਦਾ ਹੈ ਅਤੇ ਇਸ ਗੱਲ ਤੇ ਜ਼ੋਰ ਦਿੰਦਾ ਹੈ ਕਿ ਖੇਤੀਬਾੜੀ ਦੇ ਵਿਕਾਸ ਦੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਤੇ ਪੁਨਰ ਵਿਚਾਰ ਕਰਕੇ ਇਨ੍ਹਾਂ ਨੂੰ ਇਸ ਤਰ੍ਹਾਂ ਸੋਧਿਆ ਜਾਵੇ ਕਿ ਕਿਸਾਨੀ ਨੂੰ ਛੇਤੀ ਤੋਂ ਛੇਤੀ ਇਸ ਡੂੰਘੇ ਆਰਥਿਕ ਸੰਕਟ ਵਿਚੋਂ ਕੱਢਿਆ ਜਾ ਸਕੇ । ਕਿਸਾਨਾਂ ਨੂੰ ਇਸ ਆਰਥਿਕ ਸੰਕਟ ਵਿੱਚੋਂ ਕੱਢਣ ਲਈ ਪੰਜਾਬ ਸਰਕਾਰ ਭਾਰਤ ਸਰਕਾਰ ਨਾਲ ਮਾਮਲਾ ਟੇਕ-ਅੱਪ ਕਰਕੇ ਇਹ ਸੁਨਿਸ਼ਚਿਤ ਕਰੇ ਕਿ ਕਿਸਾਨਾਂ ਨੂੰ ਉਨ੍ਹਾਂ ਦੀਆਂ ਫਸਲਾਂ ਲਈ ਲਾਹੇਵੰਦ ਭਾਅ ਤੇ ਖਰੀਦ ਦੇ ਢੁੱਕਵੇਂ ਪ੍ਰਬੰਧ ਕੀਤੇ ਜਾਣ ਅਤੇ ਉਨ੍ਹਾਂ ਲਈ ਜ਼ਰੂਰੀ ਕੁਆਲਿਟੀ ਇਨਪੁਟ ਸਮੇਂ ਸਿਰ ਵਾਜਬ ਕੀਮਤ ਤੇ ਉਪਲਬਧ ਕਰਵਾਏ ਜਾਣ । ਭਾਰਤ ਸਰਕਾਰ ਨੂੰ ਇਹ ਵੀ ਬੇਨਤੀ ਕੀਤੀ ਜਾਵੇ ਕਿ ਉਹ ਕਿਸਾਨਾਂ ਦੀਆਂ ਸਾਰੀਆਂ ਫਸਲਾਂ ਦਾ ਬੀਮਾ ਵੀ ਯਕੀਨੀ ਬਣਾਏ ।"

---

** Expunged as ordered by the Hon'ble Speaker.

[ ਮਾਨਯੋਗ ਸਪੀਕਰ ]

ਮੈਂ ਪਹਿਲੇ ਪੜ੍ਹੇ ਮਤੇ ਨੂੰ ਰਿਜੈਕਟ ਕਰਦਿਆਂ ਹੋਇਆ ਇਸ ਨੂੰ ਅਲਾਓ ਕਰਦਾ ਹਾਂ ਅਤੇ ਪਰਸੋਂ 23.9.2015 ਨੂੰ ਇਸ ਦੇ ਉੱਤੇ 2 ਘੰਟੇ ਦੀ ਬਹਿਸ ਹੋਵੇਗੀ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਐਡਜਰਨਮੈਂਟ ਮੋਸ਼ਨ ਦਾ ਮਤਲਬ ਕੀ ਹੈ? Adjournment motion means that whatever we are discussing that should be suspended .

**ਮਾਨਯੋਗ ਸਪੀਕਰ :** ਮੈਂ ਤੁਹਾਡਾ Adjournment Motion ਰਿਜੈਕਟ ਕੀਤਾ ਹੈ ।

**Shri Sunil Jakhar :** Speaker Sahib, urgency of the matter is ਕਿ ਜਿਹੜੀ ਗੌਰਮਿੰਟ ਆਫ ਇੰਡੀਆ ਦੀ ਗੱਲ ਮੰਤਰੀ ਸਾਹਿਬ ਕਰ ਰਹੇ ਹਨ, ਉਨ੍ਹਾਂ ਦੀ ਟੀਮ ਅੱਜ ਪੰਜਾਬ ਵਿੱਚ ਆਈ ਤੇ ਜਿਹੜੀ ਇਹ ਟੀਮ ਪੈਸਟੀਸਾਈਡ ਨੂੰ ਇੰਸਪੈਕਟ ਕਰਨ ਆਈ, ਉਨ੍ਹਾਂ ਨੂੰ ਕੁੱਟਿਆ ਗਿਆ and you are saying that we will discuss it on 23.9.2015.

**ਮਾਨਯੋਗ ਸਪੀਕਰ :** ਉਨ੍ਹਾਂ ਦਾ ਮਤਾ ਪਹਿਲਾਂ ਆਇਆ ਹੈ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਅੱਜ ਹੀ ਡਿਸਕਸ ਕਰੋ । ਅੱਜ ਕਿਹੜਾ ਅਰਜੈਂਟ ਮੈਟਰ ਤੁਹਾਡੇ ਕੋਲ ਹੈ ।

**ਮਾਨਯੋਗ ਸਪੀਕਰ :** ਮੇਰੇ ਕੋਲ ਅਰਜੈਂਟ ਮੈਟਰਜ਼ ਹੁੰਦੇ ਹਨ । ਤੁਸੀਂ ਮੈਨੂੰ ਜਿਹੜੀ ਗੱਲ ਕਹੀ ਹੈ, ਮੈਂ ਆਪਣਾ ਕੰਮ ਨਿਬੇੜ ਕੇ ਉਸ ਗੱਲ ਤੇ ਆਉਣਾ ਸੀ । ਤੁਸੀਂ ਕੰਪੈੱਲ ਕੀਤਾ ਤਾਂ ਮੈਨੂੰ ਇਹ ਮਤਾ ਲਿਆਉਣਾ ਪਿਆ । ਮੈਂ ਮਿਤੀ 23.9.2015 ਨੂੰ 2 ਘੰਟੇ ਦਾ ਸਮਾਂ ਨਿਸ਼ਚਿਤ ਕਰਦਾ ਹਾਂ । ਹੋਰ ਦੱਸੋ ਕੀ ਚਾਹੁੰਦੇ ਹੋ ? ਇੱਕ ਘੰਟਾ ਤੁਹਾਡੇ ਲਈ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਹੈ ਅਤੇ ਇੱਕ ਘੰਟਾ ਇਨ੍ਹਾਂ ਲਈ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਹੈ ।

**ਸ਼੍ਰੀ ਸੁਨੀਲ ਜਾਖੜ :** ਪੰਜਾਬ ਦੀ ਕਿਸਾਨੀ ਇੱਕ ਘੰਟੇ ਵਿੱਚ ਡਿਸਕਸ ਨਹੀਂ ਹੋ ਸਕਦੀ । ਖੁੱਲ੍ਹਾ ਟਾਈਮ ਰੱਖੋ । ਸਪੀਕਰ ਸਾਹਿਬ, ਆਪਾਂ ਜਾਣਾ ਕਿਥੇ ਹੈ । ਨਹੀਂ ਤਾਂ ਸਾਡੇ ਸਾਰਿਆਂ ਦੀ ਤਨਖਾਹ ਬੰਦ ਕਰੋ ।

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਐਕਸਟੈਂਸ਼ਨ ਦਿਆਂਗਾ, ਤੁਸੀਂ ਬੇਫਿਕਰ ਰਹੋ ।

**ਸ਼੍ਰੀ ਸੁਨੀਲ ਜਾਖੜ :** ** **

**Mr. Speaker :** You are challenging the Chair. This is not the way. ਜੇ ਮੈਂ ਤੁਹਾਡੇ ਨਾਲ sympthy ਕਰ ਰਿਹਾ ਹਾਂ, ਇਸ ਦਾ ਮਤਲਬ ਇਹ ਨਹੀਂ ਕਿ you should challenge the Chair .

**Shri Sunil Jakhar :** I am not challenging the Chair. I am requesting you on behalf of the farmers.

**ਮਾਨਯੋਗ ਸਪੀਕਰ :** ਤੁਹਾਡਾ ਕੀ ਖਿਆਲ ਹੈ ਕਿ ਜੇਕਰ ਅੱਜ ਅਸੀਂ ਇਹ ਮਤਾ ਡਿਸਕਸ ਕਰ ਲਈਏ ਤਾਂ ਕੀ you will be ready for this ? ਮੈਂ ਰੂਲਿੰਗ ਦੇ ਦਿੱਤੀ ਹੈ ਕਿ 23 ਤਾਰੀਖ ਨੂੰ ਇਹ ਮਤਾ ਡਿਸਕਸ ਹੋਵੇਗਾ ਕਿਉਂਕਿ ਕੱਲ੍ਹ ਦੀ ਛੁੱਟੀ ਹੈ ।

**ਸ਼੍ਰੀ ਸੁਨੀਲ ਜਾਖੜ :** ਮੈਨੂੰ ਤੁਸੀਂ ਫੋਨ ਕਰ ਦਿੰਦੇ ਕਿ ਇਹ ਤੁਹਾਡੇ ਇਸ਼ੂ ਆਏ ਹਨ, and we are taking it up...... *(Interruption)*..........

**ਉਪ ਮੁੱਖ ਮੰਤਰੀ :** ਜਾਖੜ ਸਾਹਿਬ, ਕਿਸਾਨਾਂ ਦੇ ਮੁੱਦੇ ਤੇ ਮੁੱਖ ਮੰਤਰੀ ਬਾਦਲ ਸਾਹਿਬ ਇੰਨੇ ਚਿੰਤਿਤ ਹਨ ਕਿ ਇਸ ਕਰਕੇ ਹੀ ਇਹ ਸੈਸ਼ਨ ਬੁਲਾਇਆ ਸੀ । ਸਾਡੀ ਤਰਫੋਂ ਤਾਂ ਹੀ ਇਹ ਮਤਾ ਪਹਿਲਾਂ ਭੇਜਿਆ ਗਿਆ ਸੀ । ਤੁਸੀਂ ਤਾਂ ਸਿਰਫ ਰਿਐਕਸ਼ਨ ਵਿੱਚ ਕੀਤਾ ਕਿ ਲੋਕਾਂ ਨੂੰ ਕੁਝ ਸਾਡਾ ਵੀ ਪਤਾ ਲੱਗ ਸਕੇ । ਬਾਦਲ ਸਾਹਿਬ ਜਿੰਨੇ ਸੀਰੀਅਸ ਹਨ, ਜਿੰਨੀ ਉਨ੍ਹਾਂ ਨੇ ਕਿਸਾਨਾਂ ਦੀ ਗੱਲ ਕੀਤੀ ਹੈ, ਤੁਸੀਂ ਵੀ ਜਾਣਦੇ ਹੋ । ਇਸ ਕਰਕੇ our government is committed to protect the interests of farmers (Thumping). ਇਸ ਕਰਕੇ ਅਸੀਂ ਜਿਹੜਾ ਮਤਾ ਲਿਆਂਦਾ ਸੀ, ਸਪੀਕਰ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਜੇਕਰ ਜਾਖੜ ਸਾਹਿਬ ਅੱਧਾ ਘੰਟਾ ਹੋਰ ਚੁੱਪ ਰਹਿਣ ਤਾਂ ਅਸੀਂ ਤੁਹਾਨੂੰ ਦੇਣ ਨੂੰ ਤਿਆਰ ਹਾਂ । ਮੈਂ ਸਪੀਕਰ ਸਾਹਿਬ ਨੂੰ ਬੇਨਤੀ ਕਰਾਂਗਾ (ਸ਼ੋਰ) (ਵਿਘਨ) ਜਾਖੜ ਸਾਹਿਬ, ਅਸੀਂ ਹਰ ਚੀਜ਼ ਨੂੰ ਪੁਲੀਟੀਸਾਈਜ਼ ਨਾ ਕਰੀਏ । This is a very serious matter .

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਬਿਲਕੁਲ ਪੁਲੀਟੀਸਾਈਜ਼ ਨਹੀਂ ਕਰਦੇ । ਸਾਨੂੰ ਖੁੱਲ੍ਹਾ ਟਾਈਮ ਦੇ ਦਿਉ ।

---

** Expunged as ordered by the Hon'ble Speaker.

**ਮਾਨਯੋਗ ਸਪੀਕਰ :** ਇਹ ਮੈਂ ਨਹੀਂ ਕਹਿ ਸਕਦਾ ਕਿ ਖੁੱਲ੍ਹਾ ਟਾਈਮ ਦਿੱਤਾ ਜਾਵੇਗਾ ਪਰ ਟਾਈਮ ਤੁਹਾਨੂੰ ਦਿੱਤਾ ਜਾਵੇਗਾ । ਟਾਈਮ ਐਕਸਟੈਂਡ ਕਰ ਦਿਆਂਗੇ । ਹੋਰ ਦੱਸੋ । (ਸ਼ੋਰ)

**ਉਪ ਮੁੱਖ ਮੰਤਰੀ :** ਜਾਖੜ ਸਾਹਿਬ, ਮੈਂ ਵੀ ਬੋਲਣਾ ਸੀ ਪਰ, ਸਪੀਕਰ ਸਾਹਿਬ, ਮੇਰੀ ਥਾਂ ਤੇ ਮੇਰਾ ਟਾਈਮ ਜਾਖੜ ਸਾਹਿਬ ਨੂੰ ਦੇ ਦਿਉ ।

**ਸ਼੍ਰੀ ਸੁਨੀਲ ਜਾਖੜ :** ਨਹੀਂ ਜੀ, ਤੁਸੀਂ ਤਾਂ ਬੋਲੋ । Speaker Sahib, on agriculture ਤੁਹਾਡੀ ਬਿਲਕੁਲ ਨਹੀਂ ਸੁਣਾਂਗੇ । ਤੁਹਾਡੀ ਗੱਲ ਪੋਲੈਂਡ ਤੇ ਸੁਣਾਂਗੇ, ਤੁਹਾਡੀ ਇੰਡਸਟਰੀ ਤੇ ਸੁਣਾਂਗੇ । ਐਗਰੀਕਲਚਰ ਦੀ ਗੱਲ ਬਾਦਲ ਸਾਹਿਬ ਨਾਲ ਹੀ ਕਰਨੀ ਹੈ । (ਸ਼ੋਰ) You have opened up your cards. ਤੁਹਾਡੇ ਕੋਲ ਐਗਰੀਕਲਚਰ ਤੇ ਗੱਲ ਕਰਨ ਨੂੰ ਸਿਰਫ ਕੈਪਟਨ ਸਾਹਿਬ (ਸਰਦਾਰ ਪਰਕਾਸ਼ ਸਿੰਘ ਬਾਦਲ) ਹਨ । You have summed up the entire thing. ਸਪੀਕਰ ਸਾਹਿਬ, ਮੇਰੀ ਇੱਕ ਗੁਜ਼ਾਰਿਸ਼ ਹੈ । (ਸ਼ੋਰ)

**ਮਾਨਯੋਗ ਸਪੀਕਰ :** ਜਦੋਂ ਟਾਈਮ ਹੀ ਫਿਕਸ ਹੋ ਗਿਆ ਤਾਂ ਹੁਣ ਇਸ ਤੇ ਗੱਲ ਨਾ ਕਰੋ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਇਸ ਤੇ ਗੱਲ ਨਹੀਂ ਕਰਦਾ। ਸਪੀਕਰ ਸਾਹਿਬ, ਸਾਰੇ ਹਾਊਸ ਵਾਸਤੇ ਮੇਰੀ ਇੱਕ ਗੁਜ਼ਾਰਿਸ਼ ਹੈ ਕਿ ਅਸੀਂ ਇੱਕ ਟਰੈਂਡ ਦੇਖਿਆ ਹੈ ਕਿ ਇੱਕ ਗਵਰਨਰ ਐਡਰੈਸ ਹੁੰਦਾ ਹੈ ਜਿਸ ਲਈ ਤੁਸੀਂ ਸਾਨੂੰ ਇੱਕ ਘੰਟਾ ਜਾਂ ਦੋ ਘੰਟੇ ਟਾਈਮ ਦੇ ਦਿੰਦੇ ਹੋ ।

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਹੁਣ ਇੰਨਾ ਨਾ ਵਧੀ ਚੱਲੋ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਫਿਰ ਡਿਸਕਸ਼ਨ ਕਦੋਂ ਹੋਣਗੀਆਂ ?

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਮੈਂ ਦੱਸਿਆ ਹੈ ਕਿ ਪਰਸੋਂ ਹੋਵੇਗੀ । ਕੱਲ੍ਹ ਛੁੱਟੀ ਹੈ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜਿਹੜੇ ਇਸ਼ੂਜ਼ ਹਨ, ਉਹ ਤੁਸੀਂ ਰਿਜੈਕਟ ਕਰਕੇ ਭੇਜ ਦਿੱਤੇ ਹਨ । Now I have sent it under different Rule. ਉਨ੍ਹਾਂ ਦੀ ਇਜਾਜ਼ਤ ਦਿਉ । ਅੱਜ ਤੁਸੀਂ ਕਿਹੜਾ ਮੁੱਦਾ ਡਿਸਕਸ ਕਰਵਾਉਗੇ ? ਕੀ ਤੁਸੀਂ ਮਨਰੇਗਾ ਦੀ ਕਾਲ ਅਟੈਂਨਸ਼ਨ ਡਿਸਕਸ

ਕਰਵਾ ਰਹੇ ਹੋ? (ਸ਼ੋਰ)

**ਮਾਨਯੋਗ ਸਪੀਕਰ :** ਤੁਹਾਡੇ ਸਾਥੀ ਦੀ ਕਾਲ ਅਟੈਂਨਸ਼ਨ ਆਈ ਹੋਈ ਹੈ ।

**ਸ਼੍ਰੀ ਸੁਨੀਲ ਜਾਖੜ :** ਪਰ ਪਹਿਲਾਂ ਜ਼ੀਰੋ ਆਵਰ ਲਈ ਸਮਾਂ ਤਾਂ ਦੇ ਦਿਉ ।

**ਮਾਨਯੋਗ ਸਪੀਕਰ :** ਜ਼ੀਰੋ ਆਵਰ ਵੀ ਦੇ ਦਿੰਦਾ ਹਾਂ । (ਸ਼ੋਰ) ਪਰ 12 ਮਿੰਟ ਤਾਂ ਤੁਸੀਂ ਜ਼ੀਰੋ ਆਵਰ ਦੇ ਲੈ ਲਏ ਹਨ । (ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ..... । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਇਹ ਮੈਂ ਤੁਹਾਡੇ ਵਾਸਤੇ ਹੀ ਕੀਤਾ ਹੈ ।

**ਸ਼੍ਰੀ ਸੁਨੀਲ ਜਾਖੜ :** ਮੇਰਾ ਖਿਆਲ ਹੈ, ਹੁਣ ਇਨ੍ਹਾਂ ਨੇ ਲਿਖ ਕੇ ਭੇਜਿਆ ਹੋਣਾ ਹੈ । (ਸ਼ੋਰ) ਅਸੀਂ ਰਿਕਾਰਡ਼ ਕਢਵਾ ਲਵਾਂਗੇ ।

**ਮਾਨਯੋਗ ਸਪੀਕਰ :** ਨਹੀਂ ਜੀ, ਇਹ ਗੱਲ ਨਹੀਂ ਹੈ ।

**ਸ਼੍ਰੀ ਸੁਨੀਲ ਜਾਖੜ :** ਪਹਿਲਾਂ ਵੀ ਬੜੇ ** ** ਹੁੰਦੇ ਰਹੇ ਹਨ ।

**ਮਾਨਯੋਗ ਸਪੀਕਰ :** ਜਾਖੜ ਜੀ, ਇਹ ਦੇਖੋ ਫਾਈਲ ।

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਸਪੀਕਰ ਸਾਹਿਬ, ਇਹ ਸਿੱਧਾ ਐਲੀਗੇਸ਼ਨ ਹੈ, ਇਸ ਨੂੰ ਐਕਸਪੰਜ ਕਰਵਾ ਦਿਉ ਜੀ ।

**ਸ਼੍ਰੀ ਸੁਨੀਲ ਜਾਖੜ :** ਪਹਿਲਾਂ ਵੀ ਇੱਕ ** ** ਹੈ । (ਸ਼ੋਰ)

**Mr. Speaker :** This should be expunged. ਇਹ ਐਕਸਪੰਜ ਕਰ ਦਿਉ । (ਸ਼ੋਰ)

**ਮਾਲ ਅਤੇ ਮੁੜ ਵਸੇਬਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਇਨ੍ਹਾਂ ਨੇ ਇੱਕ ਗੱਲ ਬੜੀ ਚੰਗੀ ਕੀਤੀ ਹੈ ਕਿ ਡਿਸਕਸ਼ਨ ਹੋਣੀ ਚਾਹੀਦੀ ਹੈ ਪਰੰਤੂ ਤੁਸੀਂ ਇਨ੍ਹਾਂ ਦੀ ਅੰਦਰ ਦੀ ਪ੍ਰਾਬਲਮ ਸਮਝੋ । ਕਈਆਂ ਨੇ ** ** ਸਾਹਿਬ ਵੱਲੋਂ ਬੋਲਣਾ ਹੈ, ਕਈਆਂ ਨੇ ਵਾਈਸ ਪ੍ਰਧਾਨ

** Expunged as ordered by the Chair.

[ ਮਾਲ ਤੇ ਮੁੜ ਵਸੇਬਾ ਮੰਤਰੀ ]

ਸਾਹਿਬ ਵੱਲੋਂ ਬੋਲਣਾ ਹੈ, ਕਈਆਂ ਨੇ ** ** ਸਾਹਿਬ ਵੱਲੋਂ ਬੋਲਣਾ ਹੈ, ਇਸ ਲਈ ਇਹ ਟਾਈਮ ਵੱਧ ਭਾਲਦੇ ਹਨ ਕਿਉਂਕਿ ਕਾਂਗਰਸ ਦੇ ਗੁੱਟ ਬਹੁਤ ਹਨ । ਇਹ ਵੱਖਰੇ-ਵੱਖਰੇ ਪਾਸਿਉਂ ਬੋਲਣਾ ਚਾਹੁੰਦੇ ਹਨ । (ਸ਼ੋਰ) (ਵਿਘਨ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਅਤੇ ਸ਼੍ਰੀ ਤਰਲੋਚਨ ਸਿੰਘ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ** ** ਬੋਲ ਰਹੇ ਸਨ ।)

**Mr. Speaker :** Nothing should be recorded. Please sit down. (Noises) Please cooperate . (interruptions)

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਤੁਹਾਨੂੰ ਮੇਰੀ ਸਥਿਤੀ ਦਾ ਪਤਾ ਹੈ, ਇਸ ਲਈ ਇਨ੍ਹਾਂ ਨੂੰ ਕਹੋ ਕਿ ਕੋਆਪ੍ਰੇਟ ਕਰਨ ।

**ਸ਼੍ਰੀ ਸੁਨੀਲ ਜਾਖੜ :** ਤੁਸੀਂ ਤਾਂ ਮੇਰੇ ਨਾਲੋਂ ਬਹੁਤ ਉੱਚਾ ਬੋਲ ਲੈਂਦੇ ਹੋ, ਤੁਸੀਂ ਹੁਣ ਠੀਕ ਹੋ ਗਏ ਹੋ । (ਹਾਸਾ)

**ਮਾਨਯੋਗ ਸਪੀਕਰ :** ਚੰਨੀ ਸਾਹਿਬ, ਪ੍ਰਾਬਲਮ ਇਹ ਹੈ ਕਿ............

**ਸਰਦਾਰ ਚਰਨਜੀਤ ਸਿੰਘ ਚੰਨੀ :** ਕੋਈ ਗੱਲ ਨਹੀਂ, ਸਪੀਕਰ ਸਾਹਿਬ, ਮੈਂ ਜ਼ੀਰੋ ਆਵਰ ਤੋਂ ਬਾਅਦ ਆਪਣੀ ਗੱਲ ਕਰ ਲਵਾਂਗਾ ।

**ਮਾਨਯੋਗ ਸਪੀਕਰ :** ਜ਼ੀਰੋ ਆਵਰ ਤਾਂ ਖਤਮ ਹੋਣ ਵਾਲਾ ਹੈ । (ਸ਼ੋਰ) (ਵਿਘਨ)

**ਸ਼੍ਰੀ ਸੁਨੀਲ ਜਾਖੜ :** ਨਹੀਂ, ਸਪੀਕਰ ਸਾਹਿਬ, ਤੁਸੀਂ ਹੁਣੇ ਹੀ ਤਾਂ ਮੰਨੇ ਹੋ, ਜ਼ੀਰੋ ਆਵਰ ਦੇਣ ਲਈ । (ਸ਼ੋਰ)

**ਮਾਨਯੋਗ ਸਪੀਕਰ :** ਜ਼ੀਰੋ ਆਵਰ ਵਿੱਚ ਸਿਰਫ 16 ਮਿੰਟ ਬਾਕੀ ਹਨ । ਜ਼ੀਰੋ ਆਵਰ ਤਾਂ ਖਤਮ ਹੋਣ ਵਾਲਾ ਹੈ । (ਵਿਘਨ) (ਸ਼ੋਰ) ਤੁਸੀਂ ਕੁਝ ਪੁੱਛੋ ਤਾਂ ਸਹੀ, ਰੌਲਾ ਹੀ ਥੋੜ੍ਹਾ ਪਾਈ ਜਾਣਾ ਹੈ । ਹਾਂ ਜੀ, ਬੀਬੀ ਜੀ, ਤੁਸੀਂ ਦੱਸੋ ।

**ਸ਼੍ਰੀਮਤੀ ਅਰੁਨਾ ਚੌਧਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਕ ਬਹੁਤ ਹੀ ਅਹਿਮ ਇਸ਼ੂ ਉਤੇ ਬੋਲਣ ਦਾ

** Not recorded as ordered by the Chair.

ਸਮਾਂ ਦਿੱਤਾ ਹੈ ਕਿਉਂਕਿ ਇਸ ਇਸ਼ੂ ਬਾਰੇ ਮੈਂ ਕਾਲ ਅਟੈਂਨਸ਼ਨ ਵੀ ਦਿੱਤੀ ਸੀ, ਉਹ ਇਸ ਕਰਕੇ ਰਿਜੈਕਟ ਕਰ ਦਿੱਤੀ ਗਈ ਕਿ ਮੇਰਾ ਇਕ ਸਵਾਲ ਇਸੇ ਟਾਪਿਕ ਉਤੇ ਲੱਗਾ ਹੋਇਆ ਹੈ ਪਰ ਮੇਰਾ ਉਹ ਸਵਾਲ ਵੀ ਅਨਸਟਾਰਡ ਕਰ ਦਿੱਤਾ ਗਿਆ । ਲੇਕਿਨ ਮੈਨੂੰ ਇਹ ਵੇਖ ਕੇ ਵੀ ਅਫਸੋਸ ਹੋਇਆ ਕਿ ਉਸ ਸਵਾਲ ਦੀ ਵੀ ਐਕਸਟੈਂਸ਼ਨ ਮੰਗ ਲਈ ਗਈ । ਇਥੋਂ ਮੈਂ ਕੀ ਸਮਝਾਂ ਕਿ ਸਰਕਾਰ ਇਸ ਮੁੱਦੇ ਉਤੇ ਗੱਲ ਨਹੀਂ ਕਰਨਾ ਚਾਹੁੰਦੀ । .......

**ਮਾਨਯੋਗ ਸਪੀਕਰ :** ਬੀਬੀ ਜੀ, ਇਸ ਦਾ ਰਿਪਲਾਈ ਆਵੇਗਾ । ਹੁਣ ਤੁਸੀਂ ਦੱਸੋ, ਕੀ ਕਹਿਣਾ ਹੈ ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਸਰਕਾਰੀ ਗੱਲਾਂ ਤਾਂ ਇਸ ਇਸ਼ੂ ਉਤੇ ਬਹੁਤ ਹੋ ਗਈਆਂ ਹਨ । ਮੈਂ ਦੀਨਾਨਗਰ ਦੇ ਇਲਾਕੇ ਦੀ ਐਮ.ਐਲ.ਏ. ਹਾਂ ਤੇ ਇਸ ਨਾਤੇ ਅਸੀਂ ਲੋਕਾਂ ਵਿਚ ਵਿਚਰਦੇ ਹਾਂ। ਜੋ ਉਥੇ ਅਸਲੀ ਗਰਾਊਂਡ ਰਿਐਲਟੀ ਨੂੰ ਮੈਂ ਮਹਿਸੂਸ ਕੀਤਾ, ਸਮਝਿਆ ਅਤੇ ਲੋਕਾਂ ਦੀਆਂ ਭਾਵਨਾਵਾਂ ਨੂੰ ਦੇਖਿਆ, ਉਸ ਨੂੰ ਇਥੇ ਦੱਸਣ ਵਾਸਤੇ ਮੈਂ ਖੜ੍ਹੀ ਹੋਈ ਹਾਂ । 27 ਜੁਲਾਈ ਨੂੰ ਦੀਨਾਨਗਰ ਵਿਖੇ ਹੋਏ ਅੱਤਵਾਦੀ ਫਿਦਾਈਨ ਹਮਲੇ ਨੂੰ ਨਾਕਾਮਯਾਬ ਕਰਕੇ ਪੰਜਾਬ ਪੁਲਿਸ ਨੇ ਆਪਣੀ ਹੀ ਪਿੱਠ ਬੜੀ ਥਪਥਪਾਈ ਹੈ । ਲੇਕਿਨ ਸਹੀ ਮਾਅਨਿਆਂ ਵਿਚ ਇਸ ਦੀ ਕਹਾਣੀ ਬਹੁਤ ਹੀ ਵੱਖਰੀ ਹੈ । ਕੁਝ ਪੁਆਇੰਟਸ ਮੈਂ ਤੁਹਾਡੇ ਸਾਹਮਣੇ ਰੱਖਣਾ ਚਾਹੁੰਦੀ ਹਾਂ । ਮਿਤੀ 28 ਜੁਲਾਈ ਨੂੰ ਹਮਲੇ ਤੋਂ ਦੂਜੇ ਦਿਨ ਸਾਡੇ ਡੀ.ਜੀ.ਪੀ. ਸੈਣੀ ਸਾਹਿਬ ਨੇ ਦੀਨਾਨਗਰ ਵਿਚ ਇਕ ਪ੍ਰੈਸ ਕਾਨਫਰੰਸ ਕੀਤੀ । ਉਨ੍ਹਾਂ ਨੇ ਦੱਸਿਆ ਕਿ ਫਿਦਾਈਨ ਹਮਲਾ ਕਰਨ ਵਾਲੇ ਨਾਰੋਵਾਲ, ਬਮਿਆਲ ਰਾਹੀਂ ਹਲਕਾ ਭੋਆ ਦੇ ਵਿਚੋਂ ਦੀ ਲੰਘ ਕੇ ਇੰਡੀਅਨ ਟੈਰੇਟਰੀ ਵਿਚ ਦਾਖਲ ਹੋਏ। ਉਹ ਉਥੋਂ ਲੈ ਕੇ 12-13 ਕਿਲੋਮੀਟਰ ਦੂਰ ਦੀਨਾਨਗਰ ਦੇ ਪੁਲਿਸ ਸਟੇਸ਼ਨ ਤੱਕ ਉਥੇ ਰਹੇ। ਲੇਕਿਨ ਬੜੀ ਹੈਰਾਨੀ ਦੀ ਗੱਲ ਹੈ ਕਿ ਕੀ ਉਹ ਸਿੱਧੇ ਹੀ ਬਾਰਡਰ ਤੋਂ ਨਿਕਲ ਕੇ ਦੀਨਾਨਗਰ ਪੁਲਿਸ ਸਟੇਸ਼ਨ ਵਿਚ ਆ ਗਏ । ਰਸਤੇ ਵਿਚ ਕੋਈ ਪੁਲਿਸ ਦਾ ਨਾਕਾ ਨਹੀਂ ਮਿਲਿਆ, ਕਿਸੇ ਨੇ ਉਨ੍ਹਾਂ ਨੂੰ ਨੋਟਿਸ ਨਹੀਂ ਕੀਤਾ । ਇਹ ਬਿਲਕੁਲ ਸਚਾਈ ਹੈ ਕਿ ਕੋਈ ਵੀ ਪੁਲਿਸ ਦਾ ਨਾਕਾ ਉਥੇ ਨਹੀਂ ਹੈ ਅਤੇ ਜਿਹੜੇ ਇੰਨੀ ਵੱਡੀ ਤਿਆਰੀ ਦੇ ਨਾਲ ਹਮਲਾ ਕਰਨ ਵਾਸਤੇ ਆਏ ਸਨ, ਕਿਸੇ ਨੇ ਵੀ ਉਨ੍ਹਾਂ ਨੂੰ ਨੋਟਿਸ ਨਹੀਂ ਕੀਤਾ । ਇਕ ਹੋਰ ਗੱਲ ਜਿਹੜੀ ਉੱਭਰ ਕੇ ਸਾਹਮਣੇ ਆਈ ਹੈ ਕਿ ਥਾਣੇ ਵਿਚ

[ ਸ਼੍ਰੀਮਤੀ ਅਰੁਨਾ ਚੌਧਰੀ ]

ਹੋਮ ਗਾਰਡ ਦੇ ਸਿਪਾਹੀ ਪਾਏ ਗਏ ਜਿਨ੍ਹਾਂ ਨੂੰ ਉਨ੍ਹਾਂ ਨੇ ਗੋਲੀ ਮਾਰ ਕੇ ਸ਼ਹੀਦ ਕਰ ਦਿੱਤਾ । ਲੇਕਿਨ ਇਹ ਗੱਲ ਬੜੀ ਉਭਰ ਕੇ ਆਉਂਦੀ ਹੈ ਕਿ ਪੁਲਿਸ ਆਫੀਸ਼ੀਅਲਜ਼ ਉਥੇ ਰਾਤ ਨੂੰ ਪੁਲਿਸ ਸਟੇਸ਼ਨ ਵਿਚ ਕਿਉਂ ਨਹੀਂ ਸੀ? ਸਾਰੇ ਹੀ ਹੋਮਗਾਰਡ ਦੇ ਜਵਾਨ ਸਨ । ਇਹ ਇਕ ਬੜਾ ਵਿਚਾਰਨ ਦਾ ਵਿਸ਼ਾ ਹੈ । ਹਮਲਾ ਸਵੇਰੇ 5.20 ਵਜੇ ਹੋਇਆ । ਬੜੇ ਆਰਾਮ ਨਾਲ ਪਹਿਲਾਂ ਉਨ੍ਹਾਂ ਨੇ ਰੇਲਵੇ ਟਰੈਕ ਉਤੇ ਪੰਜ ਐਕਸਪਲੋਸਿਵ ਲਗਾਏ । ਉਸ ਤੋਂ ਬਾਅਦ ਉਨ੍ਹਾਂ ਨੇ ਬੱਸ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਕਿ ਉਨ੍ਹਾਂ ਵਿਚੋਂ ਯਾਤਰੀਆਂ ਨੂੰ ਕੱਢ ਕੇ ਨਿਸ਼ਾਨਾ ਬਣਾਇਆ ਜਾਏ । ਉਸ ਉਤੇ ਉਨ੍ਹਾਂ ਨੇ ਹਮਲਾ ਕੀਤਾ ਪ੍ਰੰਤੂ ਨਾਨਕ ਚੰਦ ਡਰਾਈਵਰ ਬੜੀ ਹੁਸ਼ਿਆਰੀ ਨਾਲ ਸੰਭਲ ਕੇ ਬੱਸ ਨੂੰ ਭਜਾ ਕੇ ਸਿੱਧਾ ਗੁਰਦਾਸਪੁਰ ਵੱਲ ਲੈ ਗਿਆ ਅਤੇ ਹਸਪਤਾਲ ਵਿਚ ਜਾ ਕੇ ਬਰੇਕ ਮਾਰੀ । ਸਵਾਲ ਇਹ ਪੈਦਾ ਹੁੰਦਾ ਹੈ ਕਿ ਇੰਨਾ ਕੁਝ ਹੋ ਗਿਆ, ਕਿਸੇ ਨੂੰ ਕੁਝ ਵੀ ਪਤਾ ਨਹੀਂ ਚਲਿਆ । ਕੋਈ ਥਾਣੇ ਵਿਚ ਨਹੀਂ ਸੀ, ਕੋਈ ਪੁਲਿਸ ਆਫੀਸ਼ੀਅਲ ਉਥੇ ਨਹੀਂ ਸੀ । ਕੋਈ ਬੈਰੀਅਰ ਉਥੇ ਨਹੀਂ ਸੀ । 8.15 ਵਜੇ ਦੇ ਕਰੀਬ, ਆਰਮੀ ਉਥੇ ਪਹੁੰਚ ਗਈ ਲੇਕਿਨ ਆਰਮੀ ਨੂੰ ਅਲਾਓ ਨਹੀਂ ਕੀਤਾ ਗਿਆ ਕਿ ਉਹ ਇਸ ਹਮਲੇ ਵਿਚ ਪਾਰਟੀਸੀਪੇਟ ਕਰੇ । ਉਸ ਦਾ ਨਤੀਜਾ ਕੀ ਹੋਇਆ....

**ਮਾਨਯੋਗ ਸਪੀਕਰ :** ਬੀਬੀ ਜੀ, ਆਪਾਂ ਕਹਿਣਾ ਕੀ ਚਾਹੁੰਦੇ ਹਾਂ?

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਮੈਂ ਆ ਰਹੀ ਹਾਂ, ਤੁਸੀਂ ਟਾਈਮ ਤਾਂ ਦਿਉ । ਮੇਰੀ ਬੇਨਤੀ ਹੈ ਕਿ ਮੈਨੂੰ ** **

**ਮਾਨਯੋਗ ਸਪੀਕਰ :** ਇਹ ਸ਼ਬਦ ਐਕਸਪੰਜ ਕਰ ਦੇਣਾ ।

**ਸ਼੍ਰੀਮਤੀ ਅਰੁਨਾ ਚੌਧਰੀ :** ਜੇ ਉਸ ਵੇਲੇ ਆਰਮੀ ਨੂੰ ਅਲਾਓ ਕਰ ਦਿੱਤਾ ਜਾਂਦਾ ਤੇ ਮੇਰੇ ਖਿਆਲ ਵਿੱਚ ਜਿਹੜਾ ਐਨਕਾਊਂਟਰ 11 ਘੰਟੇ ਚਲਿਆ, ਇਹ 1 ਘੰਟੇ ਵਿੱਚ ਹੀ ਖਤਮ ਹੋ ਸਕਦਾ ਸੀ । ਇਸ ਦੇ ਬਾਅਦ ਡੀ. ਜੀ. ਪੀ. ਸਾਹਿਬ ਚੌਪਰ ਲੈ ਕੇ ਇੱਥੇ ਪਹੁੰਚੇ ਲੇਕਿਨ ਹਮਲੇ ਵਾਲੇ ਦਿਨ ਉਨ੍ਹਾਂ ਨੂੰ ਚੌਪਰ ਕਿਉਂ ਨਹੀਂ ਪ੍ਰੋਵਾਈਡ ਕੀਤਾ ਗਿਆ, ਇਹ ਬਹੁਤ ਹੀ ਸੋਚਣ ਦਾ ਵਿਸ਼ਾ ਹੈ । ਦੂਸਰੇ ਦਿਨ ਤਾਂ ਇੰਨੀ ਲੋੜ ਵੀ ਨਹੀਂ ਸੀ । ਉਹ ਬਾਈ ਰੋਡ ਹਮਲੇ ਵਾਲੇ ਦਿਨ ਗਏ ਤੇ 1 ਵਜ ਕੇ 15 ਮਿੰਟ ਤੇ ਉਹ ਦੀਨਾਨਗਰ ਪਹੁੰਚੇ ਤੇ ਉਨ੍ਹਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਐਸ. ਪੀ. ਬਲਜੀਤ ਸਿੰਘ ਜੀ ਸ਼ਹੀਦ ਹੋ ਚੁੱਕੇ ਸੀ।

** Expunged as ordered by the Chair.

**ਮਾਨਯੋਗ ਸਪੀਕਰ :** ਨਹੀਂ, ਬੀਬੀ ਜੀ, ਇੰਨਾ ਲੰਬਾ ਨਹੀਂ । ਪੁਲਿਸ ਨੇ ਐਕਸ਼ਨ ਵੀ ਕੀਤਾ, ਇੰਨੀ ਕੁਰਬਾਨੀ ਵੀ ਦਿੱਤੀ ਤੇ ਆਪਾਂ ਫਿਰ ਵੀ ਕ੍ਰਿਟੀਸਾਈਜ਼ ਕਰ ਰਹੇ ਹਾਂ ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣੋ ਜੀ । ਡੀ. ਜੀ. ਪੀ ਸਾਹਿਬ ਜੇ ਇਹ ਜਲਦੀ ਪਹੁੰਚ ਜਾਂਦੇ, ਤੇ ਸਾਰੀ ਕਮਾਂਡ ਆਪਣੇ ਹੱਥ ਵਿੱਚ ਲੈ ਲੈਂਦੇ ਤੇ ਸ਼ਾਇਦ ਇੰਨਾ ਨੁਕਸਾਨ ਨਾ ਹੁੰਦਾ । (ਵਿਘਨ)

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਇਹ ਇਹੋ ਜਿਹੇ ਮੈਟਰ ਨੂੰ ਪੁਲੀਟੀਸਾਈਜ਼ ਕਰ ਰਹੇ ਹਨ । ਕੀ ਇਹ ਕਹਿਣਾ ਚਾਹੁੰਦੇ ਹਨ ਕਿ ਡੀ. ਜੀ. ਪੀ. ਜਾਂ ਪੁਲਿਸ ਡਿਪਾਰਟਮੈਂਟ ਨੇ ਵਧੀਆ ਕੰਮ ਨਹੀਂ ਕੀਤਾ ? ਇਨ੍ਹਾਂ ਵੱਲੋਂ ਮੇਜ਼ ਥਪਥਪਾਉਣ ਦੀ ਜਗ੍ਹਾ ਡਰਾਮੇ ਕੀਤੇ ਜਾ ਰਹੇ ਹਨ । ਇਸ ਦਾ ਬਹੁਤ ਅਫਸੋਸ ਹੈ । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਹੱਦ ਤੋਂ ਜ਼ਿਆਦਾ ਕਹਿ ਰਹੇ ਹੋ ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਮੈਂ ਤਾਂ ਤਾਰੀਫ ਕਰ ਰਹੀ ਹਾਂ । ਮੇਰੀ ਗੱਲ ਤਾਂ ਸੁਣੋ ।

**ਮਾਨਯੋਗ ਸਪੀਕਰ :** ਬੀਬੀ ਜੀ, ਤੁਹਾਡਾ ਬਿਆਨ ਆ ਗਿਆ ਹੈ । ਤੁਸੀਂ ਬੈਠ ਜਾਓ ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣੋ ।

**ਮਾਲ ਅਤੇ ਮੁੜ ਵਸੇਬਾ ਮੰਤਰੀ :** ਸਪੀਕਰ ਸਾਹਿਬ, ਪੰਜਾਬ ਪੁਲਿਸ ਨੇ ਵਧੀਆ ਕੰਮ ਕੀਤਾ ਹੈ ਤੇ ਉਨ੍ਹਾਂ ਦੀ ਸ਼ਹਾਦਤ ਬਾਰੇ ਜੇਕਰ ਕਾਂਗਰਸ ਪਾਰਟੀ ਇਸ ਤਰ੍ਹਾਂ ਮਜ਼ਾਕ ਉਡਾਏਗੀ, ਇਹ ਬਰਦਾਸ਼ਤ ਨਹੀਂ ਹੋਵੇਗਾ ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਓ। ਮੈਂ ਹੱਥ ਬੰਨ੍ਹ ਰਹੀ ਹਾਂ । (ਵਿਘਨ) ਮੇਰਾ ਪੁਆਇੰਟ ਤਾਂ ਆ ਲੈਣ ਦਿਓ । (ਵਿਘਨ) (ਸ਼ੋਰ)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਸ਼੍ਰੀਮਤੀ ਅਰੁਨਾ ਚੌਧਰੀ :** ਮੈਂ ਤਾਂ ਉਨ੍ਹਾਂ ਦੀ ਪਰੇਜ਼ ਕਰ ਰਹੀ ਹਾਂ। (ਵਿਘਨ) (ਸ਼ੋਰ) ਮੇਰੀ ਗੱਲ ਤਾਂ ਸੁਣ ਲਓ, ਮੈਂ ਤਾਂ ਉਨ੍ਹਾਂ ਦੀ ਤਾਰੀਫ ਕਰ ਰਹੀ ਹਾਂ। (ਵਿਘਨ) (ਸ਼ੋਰ)

**Mr. Speaker :** Please sit down.

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਬਿਹਤਰ ਤਾਂ ਹੁੰਦਾ, ਜਿਸ ਤਰ੍ਹਾਂ ਅਸੀਂ ਐਕਸਪੈਕਟ ਕਰ ਰਹੇ ਸੀ ਕਿ ਪਹਿਲਾਂ ਹਾਊਸ ਦਾ ਬਿਜ਼ਨਸ ਹੁੰਦਾ ਹੈ ਤੇ there should have been a statement from the Deputy Chief Minister or the Chief Minister praising whatever, the police has done or what can be done to strengthen our apparatus. ਜਿਹੜੇ ਨੌਜਵਾਨ ਉਥੇ ਲੜਨ ਗਏ ਸੀ, ਉਨ੍ਹਾਂ ਨੇ ਹਿੱਕ ਦੇ ਜ਼ੋਰ ਨਾਲ ਅਪਰੇਸ਼ਨ ਚਲਾ ਦਿੱਤਾ, ਵੈਸੇ ਉਨ੍ਹਾਂ ਕੋਲ ਵਧੀਆ ਹਥਿਆਰ ਨਹੀਂ ਸਨ ।

**ਮਾਨਯੋਗ ਸਪੀਕਰ :** ਉਨ੍ਹਾਂ ਦੀ ਬਹਾਦਰੀ ਤਾਂ ਹੈ । ਪੁਲਿਸ ਨੂੰ ਕਰੈਡਿਟ ਤਾਂ ਜਾਂਦਾ ਹੈ ।

**ਸ਼੍ਰੀ ਸੁਨੀਲ ਜਾਖੜ :** ਬਿਲਕੁਲ ਕਰੈਡਿਟ ਜਾਂਦਾ ਹੈ ।

**ਮਾਨਯੋਗ ਸਪੀਕਰ :** ਆਪਾਂ ਉਨ੍ਹਾਂ ਨੂੰ ਡਿਸਕਰੇਜ ਨਾ ਕਰੀਏ । (ਵਿਘਨ) (ਸ਼ੋਰ) ਜਾਖੜ ਸਾਹਿਬ, ਮੇਰੀ ਬੇਨਤੀ ਸੁਣੋ । ਇਸ ਤਰੀਕੇ ਨਾਲ ਹਾਊਸ ਵਿੱਚ ਡਿਸਕਸ ਕਰਕੇ ਆਪਾਂ ਉਨ੍ਹਾਂ ਨੂੰ ਡਿਸਕਰੇਜ ਕਰ ਰਹੇ ਹਾਂ ।

**ਸ਼੍ਰੀ ਸੁਨੀਲ ਜਾਖੜ :** ਪੰਜਾਬ ਪੁਲਿਸ ਨੇ ਬਹੁਤ ਬਹਾਦਰੀ ਦਾ ਕੰਮ ਕੀਤਾ ਹੈ, ਅਸੀਂ ਉਨ੍ਹਾਂ ਨਾਲ ਖੜ੍ਹੇ ਹਾਂ। ਸਾਡੀ ਜਿਹੜੀ ਕਮੀ ਰਹੀ ਹੈ, ਆਪਾਂ ਉਸ ਨੂੰ ਦੂਰ ਕਰੀਏ, ਆਪਾਂ ਉਨ੍ਹਾਂ ਨੂੰ ਹਥਿਆਰ ਦੇਈਏ । (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਬੀਬੀ ਜੀ, ਤੁਸੀਂ ਹੁਣ ਬੈਠ ਜਾਓ । ਮੈਂ ਕਿਹਾ ਕਿ ਬੈਠ ਜਾਓ । ਮੈਂ ਤੁਹਾਨੂੰ ਬਹੁਤ ਸੁਣ ਲਿਆ ਹੈ। ਤੁਸੀਂ ਹੁਣ ਬੈਠ ਜਾਓ। ਬੀਬੀ ਜੀ, sit down. Nothing is going to be recorded. ਬੀਬੀ ਜੀ, ਬੈਠ ਜਾਓ । ਜਾਖੜ ਸਾਹਿਬ, ਤੁਸੀਂ ਇਨ੍ਹਾਂ ਨੂੰ ਇੰਨਾ ਤਾਂ ਸਮਝਾਓ ।

**Deputy Chief Minister :** Speaker Sahib, this is very unfortunate issue that they have raked up. ਸਪੀਕਰ ਸਾਹਿਬ, ਮੈਂ

ਸੋਚਦਾ ਸੀ ਕਿ ਜਾਖੜ ਸਾਹਿਬ ਖੜ੍ਹੇ ਹੋ ਕੇ ਆਪਣੇ ਕੁਲੀਗ ਨੂੰ ਕਹਿਣਗੇ ਕਿ ਜਿਹੜਾ ਕੰਮ ਪੰਜਾਬ ਪੁਲਿਸ ਨੇ ਕੀਤਾ ਹੈ, ਇਹ ਬਹੁਤ ਹੀ ਬਹਾਦਰੀ ਦਾ ਕੀਤਾ ਹੈ। We shall not take up such issues and criticise .

Speaker sahib, this is first time that in the Union Cabinet, the Prime Minister congratulated the Punjab Police and said that it has done an excellent job. (ਥੰਪਿੰਗ) ਪ੍ਰਾਈਮ ਮਨਿਸਟਰ ਨੇ ਇਹ ਵੀ ਕਿਹਾ ਹੈ, ਬਹਾਦਰੀ ਦੀ ਗੱਲ ਹੈ ਜੀ ਕਿ ਆਪਾਂ ਪਾਕਿਸਤਾਨ ਨੂੰ ਮੈਸੇਜ ਦਿੱਤਾ ਹੈ ਕਿ ਤੁਸੀਂ ਜਿੰਨੇ ਮਰਜ਼ੀ ਭੇਜ ਦਿਓ, ਸਾਡੀ ਪੰਜਾਬ ਪੁਲਿਸ ਹੀ ਵਾਧੂ ਹੈ, ਸਾਨੂੰ ਆਰਮੀ ਦੀ ਲੋੜ ਹੀ ਨਹੀਂ । (ਥੰਪਿੰਗ) ਇਕੱਲੀ ਪੰਜਾਬ ਪੁਲਿਸ can tackle them. ਤੁਸੀਂ ਦੇਖਿਆ ਹੋਣਾ ਹੈ, ਦੂਜੀਆਂ ਸਟੇਟਾਂ ਵਿੱਚ ਹਮਲੇ ਹੋਏ ਤਾਂ ਇਕਦਮ ਐਨ.ਐਸ.ਜੀ. ਆਈ, ਦੂਜੀਆਂ ਫੋਰਸਾਂ ਆਈਆਂ । ਤੁਸੀਂ ਕਹਿੰਦੇ ਹੋ 15 ਕਿਲੋਮੀਟਰ ਬਾਰਡਰ ਤੋਂ ਆਏ, ਪਤਾ ਨਹੀਂ ਲੱਗਿਆ, ਨਾਕਾ ਕੋਈ ਨਹੀਂ ਸੀ । ਉਦੋਂ ਕੀ ਹੋਇਆ ਸੀ ਜਦੋਂ ਬੰਬੇ (ਮੁਬੰਈ)ਪਹੁੰਚ ਗਏ ਸੀ ? This is matter that we should proud of our forces. We should not even raise this issue in the Assembly .... (ਵਿਘਨ) ... ਅੱਤਵਾਦੀ ਤੱਕ ਵੀ ਪਾਰਲੀਮੈਂਟ ਵਿੱਚ ਚਲੇ ਗਏ ਸੀ । What Punjab police did and the way they fought, ਜਾਖੜ ਸਾਹਿਬ, ਮੈਂ ਆਪ ਉਹ ਸਾਈਟ ਦੇਖ ਕੇ ਆਇਆ ਹਾਂ ਜਿਥੇ ਬੜੀ ਬਹਾਦਰੀ ਨਾਲ ਪੰਜਾਬ ਪੁਲਿਸ ਦੇ ਇਹ ਜਵਾਨ ਲੜੇ । ਜਿਵੇਂ ਜਿਥੇ ਤੁਸੀਂ ਬੈਠੇ ਹੋ, ਉਥੇ ਉਹ ਕਮਰਾ ਸੀ ਅਤੇ ਇਧਰ ਪੰਜਾਬ ਪੁਲਿਸ ਦੇ ਕਰਮਚਾਰੀ ਖੜ੍ਹੇ ਹੋ ਕੇ ਗ੍ਰੇਨੇਡ ਸੁੱਟ ਰਹੇ ਸੀ। They fought them and we are very lucky that the Punjab Police took action immediately and controlled them in that location . ਜੇ ਬਾਈਚਾਂਸ ਉਹ ਉਥੋਂ ਨਿਕਲ ਜਾਂਦੇ ਅਤੇ ਕਿਤੇ ਹੋਰ ਚਲੇ ਜਾਂਦੇ ਤਾਂ ਬਹੁਤ ਵੱਡਾ ਹਾਦਸਾ ਹੋ ਸਕਦਾ ਸੀ। I think the House should jointly praise the Punjab Police .

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, .....

**ਮਾਨਯੋਗ ਸਪੀਕਰ :** ਇਹ ਡਿਸਕਸ਼ਨ ਦਾ ਮੌਕਾ ਨਹੀਂ ।

**ਸ਼੍ਰੀ ਸੁਨੀਲ ਜਾਖੜ :** ਇਹ ਪੰਜਾਬ ਪੁਲਿਸ ਦੀ ਬਹਾਦਰੀ ਦਾ ਮਤਾ ਲੈ ਕੇ ਆਉਣ । ਇਨ੍ਹਾਂ ਦਾ ਕਹਿਣ ਦਾ ਮਕਸਦ ਸੀ ਕਿ ਜਿਹੜਾ ਕੰਪਨਸੇਸ਼ਨ

[ ਸ਼੍ਰੀ ਸੁਨੀਲ ਜਾਖੜ ]

ਹੈ ਜਾਂ ਜਿਹੜੀਆਂ ਨੌਕਰੀਆਂ ਮਿਲੀਆਂ ਹਨ, ਇਹ ਸਾਰਿਆਂ ਨੂੰ ਮਿਲਣੀਆਂ ਚਾਹੀਦੀਆਂ ਹਨ, ਇਸ ਤੇ ਪੋਲੀਟਿਕਸ ਨਹੀਂ ਹੋਣੀ ਚਾਹੀਦੀ । That is what she wanted to say .

**ਉਪ ਮੁੱਖ ਮੰਤਰੀ :** ਜਾਖੜ ਸਾਹਿਬ, ਤੁਸੀਂ ਹੈਰਾਨ ਹੋਵੋਗੇ ...

**ਸ਼੍ਰੀ ਸੁਨੀਲ ਜਾਖੜ :** ਤੁਸੀਂ ਮਤਾ ਲੈ ਕੇ ਆਓ ।

**Deputy Chief Minister :** That will take. ਤੁਸੀਂ ਇਨ੍ਹਾਂ ਦੀ ਸਪੀਚ ਸੁਣੀ ਹੈ । ਇਨ੍ਹਾਂ ਨੇ ਕਿਹਾ ਕਿ ਇਹ ਲੇਟ ਪਹੁੰਚੇ । ਪੰਜਾਬ ਪੁਲਿਸ ਪਹਿਲਾਂ ਆਉਣੀ ਚਾਹੀਦੀ ਸੀ । ਇਹ ਨਹੀਂ ਕੀਤਾ, ਉਹ ਨਹੀਂ ਕੀਤਾ । ਇਹੋ ਜਿਹੀਆਂ ਗੱਲਾਂ I never expected. I think you would have stood up and snubbed her .

**ਮਾਨਯੋਗ ਸਪੀਕਰ :** ਹਾਂ ਜੀ, ਨਾਭਾ ਜੀ ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਸ਼ੁਕਰੀਆ ।

**ਸ਼੍ਰੀਮਤੀ ਅਰੁਨਾ ਚੌਧਰੀ :** ਸਪੀਕਰ ਸਾਹਿਬ .....

**ਮਾਨਯੋਗ ਸਪੀਕਰ :** ਬੀਬੀ ਜੀ, ਬੈਠ ਜਾਓ । ....Sit down ..... Please sit down. ਤੁਹਾਡਾ ਪੁਆਇੰਟ ਆ ਗਿਆ, ਬੱਸ ਠੀਕ ਹੈ । No No, I will not allow . ਮੈਂ ਅਲਾਓ ਨਹੀਂ ਕਰਾਂਗਾ ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਸ਼ੁਕਰੀਆ । ਮੇਰਾ ਖਿਆਲ ਮੈਡਮ ਜੋ ਕਹਿਣਾ ਚਾਹੁੰਦੇ ਸੀ ਸ਼ਾਇਦ ਡਿਪਟੀ ਸੀ.ਐਮ. ਸਾਹਿਬ ਸਮਝੇ ਨਹੀਂ । ਉਹ ਤਾਂ ਆਪ ਤਾਰੀਫ ਕਰ ਰਹੇ ਸੀ ਕਿ ਜੋ ਪੁਲਿਸ ਨੇ ਕੀਤਾ ਹੈ, ਚੰਗਾ ਕੀਤਾ ਹੈ ।

**ਉਪ ਮੁੱਖ ਮੰਤਰੀ (ਬੈਠੇ ਬੈਠੇ) :** ਤਾਰੀਫ ਕਰ ਰਹੇ ਸੀ ? ...(ਹਾਸਾ)....

**ਸਰਦਾਰ ਰਣਦੀਪ ਸਿੰਘ :** ਦੂਜੀ ਗੱਲ, ਮੈਂ ਤੁਹਾਨੂੰ ਬੇਨਤੀ ਕਰਦਾ ਹਾਂ । ਤੁਸੀਂ ਸਟੇਟਮੈਂਟ ਦਿੱਤੀ ਸੀ । ਜਾਖੜ ਸਾਹਿਬ ਉਠੇ ਸੀ ਕਿ ਕਿਸਾਨਾਂ ਦਾ ਇੰਟਰੈਸਟ ਪ੍ਰੋਟੈਕਟ ਕਰਨਾ ਹੈ ਅਤੇ ਤੁਸੀਂ ਕਿਹਾ ਸੀ ਕਿ ਗੌਰਮਿੰਟ ਦਾ ਇੰਟਰੈਸਟ ਪ੍ਰੋਟੈਕਟ ਕਰਨਾ ਹੈ । ਤੁਹਾਡਾ ਇੰਟਰੈਸਟ ਵੀ ਹੈ ਪਰ ਕਿਸਾਨਾਂ ਦਾ ਵੀ ਨਾਲ

ਕਰਨਾ ਹੈ । ਸਪੀਕਰ ਸਾਹਿਬ, ਜਿਹੜੀ ਗੱਲ ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ, ਉਹ ਇਹ ਹੈ ਕਿ ਹੋਮ ਮਹਿਕਮਾ ਇਨ੍ਹਾਂ ਕੋਲ ਹੈ । ਤੁਸੀਂ ਦੇਖਿਆ ਹੋਣਾ ਹੈ ਕਿ ਇੱਕ ਇਸ਼ਤਿਹਾਰ ਰੋਜ਼ ਲੱਗ ਰਿਹਾ ਹੈ – ਗਾਂਧੀ ਗੈਂਗਸਟਰ । ਤੁਸੀਂ ਵੀ ਦੇਖਿਆ ਹੋਣਾ ਹੈ ਕਿ ਇਹ ਫਿਲਮ ਪੰਜਾਬ ਵਿੱਚ ਰਿਲੀਜ਼ ਹੋ ਰਹੀ ਹੈ । ਦੂਜੇ ਪਾਸੇ ਆਪਾਂ ਐਮ.ਐਸ.ਜੀ. ਰੋਕਣ ਲੱਗੇ ਹੋਏ ਹਾਂ । ਤੀਜੇ ਪਾਸੇ ਅਸੀਂ ਐਮ.ਐਸ.ਜੀ. ਨੂੰ ਰੋਕ ਕੇ ਗਾਂਧੀ ਗੈਂਗਸਟਰ ਨੂੰ ਉਤਸ਼ਾਹਿਤ ਕਰ ਰਹੇ ਹਾਂ । ਜੇਕਰ ਸਪੀਕਰ ਸਾਹਿਬ, ਆਪਾਂ ਪੰਜਾਬ ਵਿੱਚ ਅਮਨ-ਸ਼ਾਂਤੀ ਨੂੰ ਬਹਾਲ ਰੱਖਣ ਵਿੱਚ ਇੰਟਰੈਸਟਿਡ ਹਾਂ ਤਾਂ ਮੈਂ ਸਮਝਦਾ ਹਾਂ ਕਿ ਹੋਮ ਮਨਿਸਟਰ ਸਾਹਿਬ ਜ਼ਰੂਰ ਇਸ ਤੇ ਬਿਆਨ ਦੇਣ । ਜਿਵੇਂ ਦੂਜੀਆਂ ਫਿਲਮਾਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਹੈ, ਇਸ ਨੂੰ ਜ਼ਰੂਰ ਰੋਕੋ । ਤੁਹਾਨੂੰ ਪਤਾ ਹੋਣਾ ਹੈ ਕਿ ਗਾਂਧੀ ਗੈਂਗਸਟਰ ਕਿਸ ਤਰ੍ਹਾਂ ਮਾਰਿਆ ਗਿਆ ।

**Mr. Speaker :** I agree.

**ਸਰਦਾਰ ਰਣਦੀਪ ਸਿੰਘ :** ਤੁਹਾਨੂੰ ਪਤਾ ਹੈ ਕਿ ਪੰਜਾਬ ਵਿੱਚ ਪਹਿਲਾਂ ਹਾਲ ਕੀ ਹੋਇਆ ਹੈ । ਅੱਜ ਲੋੜ ਹੈ, ਸਮੇਂ ਦੀ ਨਜ਼ਾਕਤ ਨੂੰ ਦੇਖਦੇ ਹੋਏ, ਬੱਚਿਆਂ ਨੂੰ ਤੁਸੀਂ ਇੱਕ ਉਦਾਹਰਣ ਦਿਓ, ਤੁਸੀਂ ਪੰਜਾਬ ਵਿੱਚ ਇਹੋ ਜਿਹੀਆਂ ਮੂਵੀਆਂ ਨੂੰ ਬੰਦ ਕਰੋ ਜਿਨ੍ਹਾਂ ਵਿੱਚ ਅੱਤਵਾਦ ਦਾ ਮਾਹੌਲ ਦੁਬਾਰਾ ਪੈਦਾ ਕੀਤਾ ਜਾ ਰਿਹਾ ਹੋਵੇ । ਮੈਂ ਤੁਹਾਡੇ ਤੋਂ ਆਪੇਕਸ਼ਾ ਕਰਦਾ ਹਾਂ ਕਿ ਹੋਮ ਮਹਿਕਮਾ ਤੁਹਾਡੇ ਕੋਲ ਹੈ, ਤੁਸੀਂ ਜ਼ਰੂਰ ਬਜਾਏ ਐਮ.ਐਸ.ਜੀ. ਨੂੰ ਰੋਕਣ ਦੇ, ਜਿਹੜੇ ਸਮਾਜ ਸੇਵਾ ਕਰ ਰਹੇ ਹਨ, ਇਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਕਰੋ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜ਼ੀਰੋ ਆਵਰ ਵਿੱਚ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । Because our Food & Supplies Minister was not prepared, ਉਨ੍ਹਾਂ ਕੋਲ ਫੈਕਟਸ ਐਂਡ ਫਿਗਰਜ਼ ਨਹੀਂ ਸੀ ਪਰ ਇਹ ਪਾਲਿਸੀ ਮੈਟਰ ਮੈਂ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਇਹ ਪਿਛਲੇ ਨੌਂ ਮਹੀਨਿਆਂ ਦੀ ਕਣਕ ਵੰਡ ਰਹੇ ਹਨ । ਮੈਂ ਇਨ੍ਹਾਂ ਦੇ ਮਹਿਕਮੇ ਤੋਂ ਇਨਫਰਮੇਸ਼ਨ ਮੰਗੀ ਸੀ । ਇਨ੍ਹਾਂ ਨੇ ਕਿਹਾ ਸੀ ਕਿ ਯੂਨੀਅਨ ਮਨਿਸਟਰ ਤੋਂ ਪੁੱਛ ਕੇ ਦੱਸਾਂਗੇ । ਇਵੈਂਚੁਅਲੀ ਆਰ.ਟੀ.ਆਈ. ਦੇ ਤਹਿਤ ਇਨ੍ਹਾਂ ਦਾ ਜਵਾਬ ਆਇਆ ਹੈ ਕਿ ਆਰ.ਟੀ.ਆਈ. ਦੇ ਸਬੰਧ ਵਿੱਚ ਆਪ ਦਾ ਪੱਤਰ ਨਵੀਂ ਦਿੱਲੀ ਰਾਹੀਂ ਪ੍ਰਾਪਤ ਹੋਇਆ ਹੈ । ਉਸ ਵਿੱਚ ਇਨ੍ਹਾਂ ਨੇ ਲਿਖਿਆ ਹੈ ਕਿ ਆਪ ਵੱਲੋਂ

[ ਸ਼੍ਰੀ ਸੁਨੀਲ ਜਾਖੜ ]

ਹਵਾਲੇ ਅਧੀਨ ਪੱਤਰ ਦੇ ਲੜੀ ਨੰ: 3 ਤੇ ਮੰਗੀ ਗਈ ਸੂਚਨਾ ਦੇ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਭਾਰਤ ਸਰਕਾਰ ਦੀਆਂ ਮਿਤੀ 18 ਜੁਲਾਈ, 2011 ਦੀਆਂ ਹਦਾਇਤਾਂ ਅਨੁਸਾਰ ਲਾਭ ਪਾਤਰੀਆਂ ਨੂੰ ਛੇ ਮਹੀਨੇ ਤੱਕ ਦਾ ਇਕੱਠਾ ਅਨਾਜ ਵੰਡਿਆ ਜਾ ਸਕਦਾ ਹੈ, ਨੌਂ ਮਹੀਨੇ ਦਾ ਨਹੀਂ ਵੰਡਿਆ ਜਾ ਸਕਦਾ । ਸਪੀਕਰ ਸਾਹਿਬ, ਇਸ ਵਿਚ ਬਹੁਤ ਵੱਡਾ ਘਪਲਾ ਚਲ ਰਿਹਾ ਹੈ। ਸਪੀਕਰ ਸਾਹਿਬ, ਇਸ ਵਿਚ 1 ਕਰੋੜ 71 ਲੱਖ ਬੋਰੀਆਂ ਦਾ ਘਪਲਾ ਹੈ । ਸਪੀਕਰ ਸਾਹਿਬ, ਕੀ ਇਸ ਬਾਰੇ ਇਹ ਕਦੀ ਕੋਈ ਬਿਆਨ ਦੇਣਗੇ ? ਸਪੀਕਰ ਸਾਹਿਬ, ਮੈਨੂੰ ਇਹ ਜ਼ੀਰੋ ਆਵਰ ਵਿਚ ਮਸਲਾ ਚੁੱਕਣਾ ਪੈ ਰਿਹਾ ਹੈ । ਮੇਰਾ ਜਿਹੜਾ ਨੀਲੇ ਕਾਰਡਾਂ ਦਾ ਮਸਲਾ ਸੀ......

**ਮਾਨਯੋਗ ਸਪੀਕਰ :** ਹਾਂ ਜੀ, ਮਨਿਸਟਰ ਸਾਹਿਬ ਖੜ੍ਹੇ ਹਨ ।

**ਖੁਰਾਕ ਤੇ ਸਿਵਲ ਸਪਲਾਈ ਮੰਤਰੀ (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ) :** ਸਪੀਕਰ ਸਾਹਿਬ, ਗੱਲ ਤਾਂ ਸਹਿਜ ਸੁਭਾਅ ਚੱਲ ਰਹੀ ਸੀ ਪਰ ਇਨ੍ਹਾਂ ਨੇ ਡ੍ਰਾਮੈਟੀਕਲੀ ਬਣਾ ਦਿੱਤੀ ਹੈ । ਮੈਂ ਨਹੀਂ ਸਮਝ ਸਕਿਆ ਕਿ ਕਿਹੜੀ ਗੱਲ ਕਹਿ ਰਹੇ ਹਨ, ਕਿਸ ਨੂੰ ਕਹਿ ਰਹੇ ਹਨ, why doesn't he come to me? ਗੱਲ ਸੁਣ ਲਵੋ । ਮੈਂ ਤਾਂ ਬੜੀ ਅੱਗੇ ਜਾਣ ਲੱਗਿਆ ਹਾਂ, ਤੁਸੀਂ ਮੇਰੇ ਕੋਲ ਆ ਜਾਇਉ ਤਾਂ ਮੈਂ ਬੈਠ ਕੇ ਸਾਰਾ ਕੁਝ ਸਮਝਾ ਦਿਆਂਗਾ । ਜਿਹੜੀ ਚੀਜ਼ ਨੂੰ ਚਾਰ ਸਾਲ ਲੱਗ ਗਏ, ਸਾਲ 2011 ਤੋਂ ਲੈ ਕੇ ਹੁਣ ਤੱਕ ਨਹੀਂ ਸਮਝ ਸਕੇ ਤਾਂ ਮੈਂ ਉਸ ਬਾਰੇ ਚਾਰ ਦਿਨਾਂ ਵਿੱਚ ਸਮਝਾ ਨਹੀਂ ਸਕਦਾ । ਇਹ ਮੇਰੇ ਕੋਲ ਆ ਜਾਣ I will take out one hour of my time and I will explain everything threadbare .

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜੇ ਸਾਰਾ ਕੰਮ ਕਮਰੇ ਵਿਚ ਹੋਣਾ ਹੈ, ਫਿਰ ਅਸੈਂਬਲੀ ਤਾਂ ਆਪਾਂ ਕਰੀਏ ਹੀ ਨਾ ।

**ਮਾਨਯੋਗ ਸਪੀਕਰ :** ਨਹੀਂ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜਿਵੇਂ ਇਹ ਕਹਿ ਰਹੇ ਹਨ, ਇਨ੍ਹਾਂ ਕੋਲੋਂ ਤਾਂ ਚਾਰ ਸਾਲਾਂ ਵਿੱਚ ਇਹ ਸਮਝਾਇਆ ਨਹੀਂ ਗਿਆ ਤੇ ਹੁਣ ਇਹ ਕਹਿ ਰਹੇ ਹਨ ਕਿ ਮੈਂ ਇਨ੍ਹਾਂ ਨੂੰ ਆਪਣੇ ਕਮਰੇ ਵਿੱਚ ਬੁਲਾ ਕੇ ਇੱਕ ਘੰਟੇ ਵਿੱਚ ਸਮਝਾ ਦਿਆਂਗਾ । ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਇਹ ਹੈ

ਕਿ .................

**ਖੁਰਾਕ ਤੇ ਸਿਵਲ ਸਪਲਾਈ ਮੰਤਰੀ :** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਆਪਣੇ ਨਾਲ ਸਾਰੇ ਐਮ.ਐਲ.ਏ. ਸਾਹਿਬਾਨ ਨੂੰ ਲੈ ਕੇ ਆ ਜਾਣ ।

**ਸ਼੍ਰੀ ਸੁਨੀਲ ਜਾਖੜ :** ਫਿਰ ਤਾਂ ਆਪਾਂ ਅਸੈਂਬਲੀ ਹੀ ਬੰਦ ਕਰ ਦਿੰਦੇ ਹਾਂ (ਵਿਘਨ) ਸਪੀਕਰ ਸਾਹਿਬ, ਸਪੋਜ਼ ਜੇਕਰ ਇਹ ਜ਼ਿਆਦਾ ਇਕੱਠੀ ਕਣਕ ਨਹੀਂ ਵੰਡ ਸਕਦੇ ............ ।

**Mr. Speaker :** Thank you. Zero hour is over . ਜ਼ੀਰੋ ਆਵਰ ਖਤਮ ਹੋ ਗਿਆ ਹੈ, ਅੱਗੇ ਧਿਆਨ ਦਿਵਾਊ ਨੋਟਿਸ । ਹਾਂ ਜੀ, ਸਰਦਾਰ ਚਰਨਜੀਤ ਸਿੰਘ ਚੰਨੀ ਜੀ.......

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਗਰੀਬਾਂ ਦਾ ਮਸਲਾ ਹੈ ਜੀ.......

**ਮਾਨਯੋਗ ਸਪੀਕਰ :** ਉਹ ਸਟੇਟਮੈਂਟ ਦੇ ਚੁੱਕੇ ਹਨ, ਹੁਣ ਨਹੀਂ, ਤੁਸੀਂ ਬੈਠੋ । ਹਾਂ ਜੀ, ਧਿਆਨ ਦਿਵਾਊ ਨੋਟਿਸ, ਸਰਦਾਰ ਚਰਨਜੀਤ ਸਿੰਘ ਚੰਨੀ ਜੀ । (ਵਿਘਨ) ਤੁਸੀਂ ਬੈਠ ਜਾਓ, ਪਲੀਜ਼, ਕੋਈ ਅਜਿਹੀ ਗੱਲ ਨਹੀਂ ਹੈ ।

---

## CALL ATTENTION NOTICES UNDER RULE 66

*(ਕ੍ਰਮ ਨੰ. : 3)*

**ਸਰਦਾਰ ਚਰਨਜੀਤ ਸਿੰਘ ਚੰਨੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਸਮੁੱਚੇ ਪੰਜਾਬ ਵਿਚ ਦਿਹਾੜੀਦਾਰ ਮਜ਼ਦੂਰਾਂ ਵਲੋਂ ਮਨਰੇਗਾ ਸਕੀਮ ਅਧੀਨ ਕੀਤੇ ਕੰਮਾਂ ਲਈ ਉਨ੍ਹਾਂ ਨੂੰ ਅਦਾਇਗੀਆਂ ਨਹੀਂ ਕੀਤੀਆਂ ਗਈਆਂ ਜਿਸ ਕਾਰਨ ਉਨ੍ਹਾਂ ਵਿਚ ਬਹੁਤ ਰੋਸ ਪੈਦਾ ਹੋ ਗਿਆ ਹੈ ਅਤੇ ਗਰੀਬ ਹੋਣ ਕਾਰਨ ਉਨ੍ਹਾਂ ਦੀ ਰੋਜ਼ੀ-ਰੋਟੀ ਦਾ ਮਸਲਾ ਵੀ ਬਣ ਗਿਆ ਹੈ । ਆਰਥਿਕ ਤੰਗੀ ਕਾਰਨ ਅਜਿਹੇ ਮਜ਼ਦੂਰ ਸਿੱਧਾ ਸੰਘਰਸ਼ ਕਰਨ ਲਈ ਖਤਰਾ ਵੀ ਬਣ ਸਕਦੇ ਹਨ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰਨ ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਸਦਨ ਦੇ ਸਾਰੇ ਮੈਂਬਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਰਾਜ ਵਿੱਚ ਵਿੱਤੀ ਸਾਲ 2015-16 ਦੌਰਾਨ ਮਨਰੇਗਾ ਸਕੀਮ ਅਧੀਨ ਕੁੱਲ 202 ਕਰੋੜ 21 ਲੱਖ ਰੁਪਏ ਜਾਰੀ ਕੀਤੇ ਗਏ ਹਨ ਜਿਸ ਨਾਲ 195 ਕਰੋੜ 65 ਲੱਖ ਰੁਪਏ ਦੀ ਅਦਾਇਗੀ ਲਾਭਪਾਤਰੀਆਂ ਨੂੰ ਕੀਤੀ ਜਾ ਚੁੱਕੀ ਹੈ । ਮਿਤੀ 19.9.2015 ਤੱਕ ਮਨਰੇਗਾ ਸਕੀਮ ਅਧੀਨ ਕੋਈ ਵੀ ਦੇਣਦਾਰੀ ਬਕਾਇਆ ਨਹੀਂ ਹੈ । ਮਨਰੇਗਾ ਸਕੀਮ ਅਧੀਨ ਪੰਜਾਬ ਰਾਜ ਵਿੱਚ ਈ.ਐਫ.ਐਮ. ਸਿਸਟਮ ਲਾਗੂ ਕੀਤਾ ਗਿਆ ਹੈ ਜਿਸ ਰਾਹੀਂ ਉਜਰਤਾਂ ਦੀ ਅਦਾਇਗੀ ਰਾਜ ਪੱਧਰ ਤੋਂ ਸਿੱਧੇ ਲਾਭਪਾਤਰੀਆਂ ਦੇ ਖਾਤੇ ਵਿਚ ਕੀਤੀ ਜਾਂਦੀ ਹੈ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਆਲ ਇੰਡੀਆ ਗੌਰਮਿੰਟ ਦੀ ਸਾਈਟ ਹੈ www.narega.in. ਇਸ ਉਤੇ ਮੈਂ ਹੁਣ ਵੀ ਵੇਖ ਕੇ ਹਟਿਆ ਹਾਂ, ਸਰਕਾਰ ਦੀ ਜਿਹੜੀ ਵੈੱਬਸਾਈਟ ਹੈ, ਉਸ ਉਤੇ ਅੱਜ ਵੀ 19 ਕਰੋੜ ਰੁਪਏ ਦੀ ਲਾਇਬਿਲਟੀ ਪੰਜਾਬ ਨੂੰ ਜਿਹੜੀ ਉਨ੍ਹਾਂ ਨੇ ਦੇਣੀ ਹੈ, ਉਹ ਅਜੇ ਖੜ੍ਹੀ ਹੈ । ਮੰਤਰੀ ਜੀ ਨੇ ਬਿਆਨ ਦਿੱਤਾ ਹੈ ਕਿ ਸਾਰੇ ਪੈਸੇ ਦਿੱਤੇ ਜਾ ਚੁੱਕੇ ਹਨ ।

ਅਗਲੀ ਗੱਲ ਇਹ ਹੈ ਕਿ 19.9.2015 ਨੂੰ ਮੰਤਰੀ ਜੀ ਨੇ ਸਟੇਟ ਵੱਲੋਂ ਡਿਸਟ੍ਰਿਕਟਾਂ ਨੂੰ ਪੈਸੇ ਦਿੱਤੇ ਹਨ ਨਾ ਕਿ ਲਾਭਪਾਤਰੀਆਂ ਨੂੰ ਦਿੱਤੇ ਹਨ । ਜੇਕਰ ਮੈਂ ਝੂਠ ਕਹਿ ਰਿਹਾ ਹੋਵਾਂ ਤਾਂ ਮੰਤਰੀ ਜੀ ਮੈਨੂੰ ਇਸ ਬਾਰੇ ਦੱਸ ਦੇਣ। ਮੈਂ ਸਾਈਟ ਵੇਖ ਕੇ ਦੱਸ ਰਿਹਾ ਹਾਂ, ਤੁਸੀਂ ਕਹਿ ਰਹੇ ਹੋ ਕਿ ਤੁਸੀਂ ਲਾਭਪਾਤਰੀਆਂ ਨੂੰ ਪੈਸੇ ਦੇ ਦਿੱਤੇ ਹਨ ਲੇਕਿਨ ਲਾਭਪਾਤਰੀਆਂ ਨੂੰ ਹਾਲੇ ਵੀ 63 ਕਰੋੜ ਰੁਪਿਆ ਨਹੀਂ ਮਿਲਿਆ, ਅਜੇ ਤਾਂ ਇਹ ਡਿਸਟ੍ਰਿਕਟਾਂ ਨੂੰ ਗਿਆ ਹੈ । ਤੁਸੀਂ ਲੋਕਾਂ ਨੂੰ ਕਦੋਂ ਤੱਕ ਦੇ ਦਿਉਗੇ ? ਇੱਕ ਤਾਂ ਇਹ ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ । ਦੂਜੀ ਬੇਨਤੀ ਇਹ ਹੈ ਕਿ ਇਸ ਤੋਂ ਬਾਅਦ ਜਿਹੜਾ 19 ਕਰੋੜ ਰੁਪਿਆ ਸਾਈਟ ਤੇ ਬੋਲਦਾ ਹੈ, ਉਹ ਕਦੋਂ ਤੱਕ ਜਾਰੀ ਕਰੋਗੇ ਕਿਉਂਕਿ ਲੋਕ ਤਰਾਹ-ਤਰਾਹ ਕਰ ਰਹੇ ਹਨ । ਇਸ ਬਾਰੇ ਮੰਤਰੀ ਜੀ ਜਵਾਬ ਦੇਣ ।

**ਮਾਨਯੋਗ ਸਪੀਕਰ :** ਹਾਂ ਜੀ, ਮਲੂਕਾ ਸਾਹਿਬ, ਵੈਸੇ ਇਨ੍ਹਾਂ ਦਾ ਜਵਾਬ ਆ ਗਿਆ ਹੈ ।

**ਮੰਤਰੀ :** ਸਪੀਕਰ ਸਾਹਿਬ, ਮੈਂ ਚੰਨੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਰੇ ਪੈਸੇ ਲਾਭਪਾਤਰੀਆਂ ਨੂੰ ਭੇਜ ਦਿੱਤੇ ਗਏ ਹਨ, ਬੀ.ਡੀ.ਓਜ਼ ਸਾਹਿਬ ਕੋਲ ਪਹੁੰਚ ਗਏ ਹਨ ਔਰ ਉਨ੍ਹਾਂ ਨੇ ਅਗਾਂਹ ਦੇ ਦਿੱਤੇ ਹਨ ਲੇਕਿਨ ਫਿਰ ਵੀ ਜੇ ਕਿਤੇ ਇਨ੍ਹਾਂ ਦੇ ਧਿਆਨ ਵਿਚ ਕੋਈ ਕੇਸ ਹੈ ਤਾਂ ਇਹ ਪਤਾ ਕਰ ਲੈਣ, ਜੇ ਕਿਸੇ ਦੇ ਰਹਿੰਦੇ ਹਨ ਤਾਂ ਮੈਨੂੰ ਦੱਸ ਦੇਣ । ਮੈਂ ਹਾਊਸ ਵਿਚ ਪੱਕਾ ਵਿਸ਼ਵਾਸ ਦਿਵਾਉਂਦਾ ਹਾਂ ਕਿ ਕਿਸੇ ਦੇ ਪੈਸੇ ਨਹੀਂ ਰਹਿਣ ਦਿੱਤੇ ਜਾਣਗੇ । ਪਰਸੋਂ ਵੀ ਸੈਸ਼ਨ ਨੇ ਜੁੜਨਾ ਹੈ, ਮੈਨੂੰ ਫਿਰ ਪਰਸੋਂ ਦੱਸ ਦੇਣ । ਪੈਸੇ ਅਸੀਂ ਸਾਰੇ ਜਾਰੀ ਕਰ ਚੁੱਕੇ ਹਨ, ਕੋਈ ਪੈਸਾ ਬਕਾਇਆ ਨਹੀਂ ਹੈ ।

**ਮਾਨਯੋਗ ਸਪੀਕਰ :** ਹਾਂ ਜੀ, ਅਗਲੀ ਕਾਲ ਅਟੈਨਸ਼ਨ, ਚਰਨਜੀਤ ਸਿੰਘ ਚੰਨੀ ਜੀ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇਹ ਗੱਲ ਤਾਂ ਕੰਪਲੀਟ ਕਰ ਲੈਣ ਦਿਉ । ਮੰਤਰੀ ਜੀ ਬਿਆਨ ਤਾਂ ਸਦਨ ਵਿਚ ਸਹੀ ਦੇਣ । ਮੈਂ ਹੁਣੇ ਉਨ੍ਹਾਂ ਕੋਲੋਂ ਧਰਨੇ ਵਿਚੋਂ ਉਠ ਕੇ ਆਇਆ ਹਾਂ, ਕੱਲ੍ਹ ਤਾਂ ਮਨਰੇਗਾ ਦੇ ਕਰਮਚਾਰੀ ਮੇਰੇ ਨਾਲ ਸੀ ਜਿਨ੍ਹਾਂ ਨੂੰ ਇਹ ਪੱਕਾ ਨਹੀਂ ਕਰ ਰਹੇ ..(ਵਿਘਨ)

**ਮਾਨਯੋਗ ਸਪੀਕਰ :** ਉਨ੍ਹਾਂ ਨੇ ਹਾਊਸ ਵਿੱਚ ਕਿਹਾ ਹੈ । ਇਸ ਲਈ ਗਲਤ ਨਹੀਂ ਕਹਿ ਰਹੇ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਜੇਕਰ ਗਲਤ ਕਹੀ ਜਾਣ ਤਾਂ ਉਸ ਦਾ ਕੋਈ ਇਲਾਜ ਹੈ ਤਾਂ ਦੱਸ ਦਿਓ ।

**ਮਾਨਯੋਗ ਸਪੀਕਰ :** ਜੇਕਰ ਗਲਤ ਸਟੇਟਮੈਂਟ ਦਿੰਦੇ ਹਨ ਤਾਂ ਉਸ ਦੇ ਹੋਰ ਕਈ ਆਲਟਰਨੇਟ ਹਨ, ਤਰੀਕੇ ਹਨ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੰਤਰੀ ਜੀ, ਹਾਲੇ ਤੱਕ ਲਾਭਪਾਤਰੀਆਂ ਨੂੰ ਪੈਸੇ ਨਹੀਂ ਮਿਲੇ, ਤੁਸੀਂ ਡਿਸਟ੍ਰਿਕਟਾਂ ਨੂੰ ਦਿੱਤੇ ਹਨ ਅਤੇ ਤੁਸੀਂ ਗਲਤ ਬਿਆਨੀ ਕਰ ਰਹੇ ਹੋ ।

**ਮਾਨਯੋਗ ਸਪੀਕਰ :** ਤੁਸੀਂ ਆਪਣੀ ਅਗਲੀ ਕਾਲ ਅਟੈਂਸ਼ਨ ਨੰ: 4 ਪੁੱਟ ਕਰੋ ।

---

*(ਕ੍ਰਮ ਨੰ: 4)*

**ਸਰਦਾਰ ਚਰਨਜੀਤ ਸਿੰਘ ਚੰਨੀ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਰਾਜ ਵਿੱਚ ਵੱਧ ਰਿਹਾ ਡੇਂਗੂ ਬਿਮਾਰੀ ਦਾ ਪ੍ਰਕੋਪ ਖਤਰੇ ਦਾ ਰੂਪ ਧਾਰਨ ਕਰ ਰਿਹਾ ਹੈ, ਸਰਕਾਰ ਵੱਲੋਂ ਇਨ੍ਹਾਂ ਬਿਮਾਰੀਆਂ ਦੀ ਰੋਕਥਾਮ ਲਈ ਚੁੱਕੇ ਜਾਣ ਵਾਲੇ ਕਦਮਾਂ ਦੀ ਅਣਹੋਂਦ ਕਾਰਨ ਲੋਕਾਂ ਵਿੱਚ ਭਾਰੀ ਰੋਹ ਪੈਦਾ ਹੋ ਰਿਹਾ ਹੈ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸੰਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ ।

**ਮਾਨਯੋਗ ਸਪੀਕਰ :** ਜਿਆਨੀ ਸਾਹਿਬ, ਜਵਾਬ ਕਾਫ਼ੀ ਲੰਬਾ ਹੈ । ਤੁਸੀਂ ਮੈਂਬਰ ਸਾਹਿਬ ਨੂੰ ਇਨ ਰਾਈਟਿੰਗ ਦੇ ਦਿਓ । ਜਵਾਬ ਹਾਊਸ ਵਿੱਚ ਪੜ੍ਹਦਿਆਂ ਤੁਹਾਡੇ 15-20 ਮਿੰਟ ਲੰਘ ਜਾਣੇ ਹਨ । ਤੁਸੀਂ ਜਵਾਬ ਇਨ੍ਹਾਂ ਨੂੰ ਰਿਟਨ ਵਿੱਚ ਦੇ ਦਿਓ ।

**ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਨੀ) :** ਸਪੀਕਰ ਸਾਹਿਬ, ਡੇਂਗੂ ਇਕ ਵਾਇਰਲ ਬੁਖਾਰ ਹੈ ਜੋ ਕਿ ਮੱਛਰ ਦੇ ਕੱਟਣ ਨਾਲ ਫੈਲਦਾ ਹੈ । ਇਸ ਸਾਲ ਬਰਸਾਤ ਜਲਦੀ ਸ਼ੁਰੂ ਹੋਣ ਕਾਰਨ ਡੇਂਗੂ ਦੇ ਕੇਸਾਂ ਵਿੱਚ ਵਾਧਾ ਹੋਇਆ ਹੈ । ਉੱਤਰੀ ਭਾਰਤ ਦੇ ਬਹੁਤ ਸਾਰੇ ਰਾਜਾਂ ਵਿੱਚ ਵੀ ਡੇਂਗੂ ਦੇ ਬਹੁਤ ਜ਼ਿਆਦਾ ਕੇਸ ਰਿਪੋਰਟ ਹੋਏ ਹਨ । ਮੈਂ ਸਾਲ 2013 ਦੀ ਥੋੜ੍ਹੀ ਜਿਹੀ ਸਥਿਤੀ ਦੱਸਣਾ ਚਾਹਾਂਗਾ । ਉਸ ਸਾਲ ਡੇਂਗੂ ਦੇ 4117 ਕੇਸ ਆਏ, 25 ਮੌਤਾਂ ਹੋਈਆਂ । ਸਾਲ 2014 ਵਿੱਚ 472 ਕੇਸ ਆਏ ਅਤੇ 8 ਮੌਤਾਂ ਹੋਈਆਂ । ਹੁਣ ਇਨ੍ਹਾਂ 9 ਮਹੀਨਿਆਂ ਵਿੱਚ ਇਸ ਸਾਲ ਦੀ ਜੋ ਸਥਿਤੀ ਹੈ, ਟੈਸਟ ਕੀਤੇ 3766, ਪਾਜ਼ੇਟਿਵ ਪਾਏ ਗਏ 1861 ਅਤੇ 197 ਮਰੀਜ਼ ਅੱਜ ਹਸਪਤਾਲਾਂ ਵਿੱਚ ਐਡਮਿਟ ਹਨ । ਸਿਹਤ ਤੇ ਪਰਿਵਾਰ ਭਲਾਈ ਵਿਭਾਗ, ਪੰਜਾਬ ਵੱਲੋਂ ਡੇਂਗੂ ਫੈਲਣ ਤੋਂ ਰੋਕਣ ਲਈ ਹੇਠ ਲਿਖੇ ਅਨੁਸਾਰ ਉਪਰਾਲੇ ਕੀਤੇ ਗਏ ਹਨ :-

**ਬਚਾਓ ਅਤੇ ਜਾਗਰੂਕਤਾ ਲਈ :**

ਲੋਕਾਂ ਨੂੰ ਡੇਂਗੂ ਬੁਖਾਰ ਪ੍ਰਤੀ ਜਾਗਰੂਕ ਕਰਨ ਲਈ ਜੁਲਾਈ, 2015 ਐਂਟੀ ਡੇਂਗੂ ਮੰਥ ਦੇ ਤੌਰ ਤੇ ਮਨਾਇਆ ਗਿਆ । ਇਸ ਮਹੀਨੇ ਵਿੱਚ ਜ਼ਿਲ੍ਹਾ ਪੱਧਰ

ਤੇ, ਬਲਾਕ ਪੱਧਰ ਤੇ, ਸਬ ਸੈਂਟਰ ਪੱਧਰ ਤੇ, ਸਬ ਸੈਂਟਰ/ਨਾਨ ਸੈਂਟਰ ਪਿੰਡਾਂ ਵਿੱਚ ਲੋਕਾਂ ਨੂੰ ਡੇਂਗੂ ਬੁਖਾਰ ਤੋਂ ਬਚਾਉਣ ਦੇ ਉਪਰਾਲਿਆਂ ਸਬੰਧੀ ਅਵੇਰਨੈਸ ਕੈਂਪ ਲਗਾਏ ਗਏ ਅਤੇ ਇਸ ਦੌਰਾਨ ਜ਼ਿਲ੍ਹਾ ਪੱਧਰ ਅਤੇ ਬਲਾਕ ਪੱਧਰ ਤੇ 169 ਕੋਆਰਡੀਨੇਸ਼ਨ ਕਮੇਟੀਆਂ ਦੀਆਂ ਮੀਟਿੰਗਾਂ ਕੀਤੀਆਂ ਗਈਆਂ ਅਤੇ ਪਿੰਡਾਂ ਵਿੱਚ 7925 ਗਰੁੱਪ ਮੀਟਿੰਗਾਂ ਕੀਤੀਆਂ ਗਈਆਂ, 120 ਅਵੇਅਰਨੈਸ ਰੈਲੀਜ਼ ਆਰਗੇਨਾਈਜ਼ ਕੀਤੀਆਂ ਗਈਆਂ, 13590 ਸਕੂਲਾਂ ਵਿੱਚ ਸੈਮੀਨਾਰ ਕਰਵਾਏ ਗਏ ਅਤੇ 140 ਸਾਈਕਲ ਰੈਲੀਆਂ ਕੀਤੀਆਂ ਗਈਆਂ ਅਤੇ ਅਖਬਾਰਾਂ ਵਿੱਚ ਡੇਂਗੂ ਤੋਂ ਬਚਾਅ ਲਈ 716 ਪ੍ਰੈਸ ਨੋਟ ਦਿੱਤੇ ਗਏ । ਪੰਜਾਬ ਰਾਜ ਵਿੱਚ ਸਾਰੇ ਲੋਕਾਂ ਨੂੰ ਅਵੇਅਰ ਕਰਨ ਲਈ 104118 ਪੋਸਟਰ, 1156578 ਪੈਂਫਲਿਟ ਵੰਡੇ ਗਏ ਅਤੇ 10210 ਫਲੈਕਸ ਸ਼ੀਟ ਡਿਸਪਲੇ ਕੀਤੇ ਗਏ ਹਨ ।

2. ਰਾਜ ਪੱਧਰ ਤੇ ਦੂਰਦਰਸ਼ਨ ਕੇਂਦਰ ਤੇ ਲੋਕਾਂ ਦੀ ਜਾਗਰੂਕਤਾ ਲਈ ਪ੍ਰਸਾਰਣ ਕਰਵਾਏ ਗਏ ਅਤੇ ਐਫ. ਐਮ. ਰੇਡੀਓ, ਆਲ ਇੰਡੀਆ ਰੇਡੀਓ ਅਤੇ ਅਖਬਾਰਾਂ ਵਿੱਚ ਡੇਂਗੂ ਤੇ ਬਚਾਓ ਅਤੇ ਰੋਕਥਾਮ ਲਈ ਜਾਣਕਾਰੀ ਦਿੱਤੀ ਗਈ ।

3. ਹਰੇਕ ਜ਼ਿਲ੍ਹੇ ਵਿੱਚ ਡੇਂਗੂ ਦੇ ਬਚਾਓ ਲਈ ਵੱਖ ਵੱਖ ਵਿਭਾਗਾਂ ਦੇ ਸਹਿਯੋਗ ਲਈ ਡਿਪਟੀ ਕਮਿਸ਼ਨਰਾਂ ਦੀ ਪ੍ਰਧਾਨਗੀ ਹੇਠ ਜ਼ਿਲ੍ਹਾ ਕੋਆਰਡੀਨੇਸ਼ਨ ਕਮੇਟੀਆਂ ਦੀਆਂ ਮੀਟਿੰਗਾਂ ਕੀਤੀਆਂ ਗਈਆਂ ਹਨ ਅਤੇ ਕੀਤੀਆਂ ਜਾ ਰਹੀਆਂ ਹਨ ।

4. 31 ਅਗਸਤ, 2015 ਵਿੱਚ ਵੱਖ ਵੱਖ ਵਿਭਾਗਾਂ ਦੇ ਸਹਿਯੋਗ ਲਈ ਮੇਰੀ ਪ੍ਰਧਾਨਗੀ ਹੇਠ ਮੀਟਿੰਗ ਕੀਤੀ ਗਈ ਹੈ ।

5. ਜ਼ਿਲ੍ਹਾ ਪੱਧਰ ਤੇ 21 ਸੈਨਟੀਨਲ ਸੈਂਟਰਾਂ ਵਿੱਚ ਡੇਂਗੂ ਦੇ ਕੇਸਾਂ ਦੇ ਫਰੀ ਟੈੱਸਟ ਕੀਤੇ ਜਾਂਦੇ ਹਨ । ਸਾਰੇ ਸੈਨਟੀਨਲ ਸੈਂਟਰਾਂ ਵਿੱਚ ਡੇਂਗੂ ਟੈਸਟ ਕਿੱਟਾਂ ਲੋੜੀਂਦੀ ਮਾਤਰਾ ਵਿੱਚ ਜ਼ਿਲ੍ਹਿਆਂ ਦੀ ਮੰਗ ਅਨੁਸਾਰ ਉਪਲਬਧ ਹਨ ।

6. 40 ਸ਼ਹਿਰਾਂ ਵਿੱਚ ਡੇਂਗੂ ਮੱਛਰ ਦਾ ਲਾਰਵਾ ਚੈੱਕ ਕਰਨ ਲਈ ਬਰੀਡਿੰਗ ਚੈੱਕਰ ਰੱਖੇ ਗਏ ਹਨ ਜੋ ਕਿ ਡੇਂਗੂ ਮੱਛਰ ਦਾ ਲਾਰਵਾ ਮਿਲਣ ਤੇ ਤੁਰੰਤ ਨਸ਼ਟ ਕਰਨ ਲਈ ਐਂਟੀ ਲਾਰਵਾ ਮਈਅਰਜ਼ ਲੈਂਦੇ ਹਨ।

7. ਪੰਜਾਬ ਰਾਜ ਵਿੱਚ ਸਪਰੇਅ ਪੰਪ ਅਤੇ ਫੋਗਿੰਗ ਮਸ਼ੀਨਾਂ ਲੋੜੀਂਦੀ ਮਾਤਰਾ

[ ਸਿਹਤ ਤੇ ਪਰਿਵਾਰ ਭਲਾਈ ਮੰਤਰੀ ]

ਵਿੱਚ ਉਪਲਬਧ ਹਨ ।

8. ਪ੍ਰਮੁੱਖ ਸਕੱਤਰ, ਸਿਹਤ ਵੱਲੋਂ ਅੱਧ ਸਰਕਾਰੀ ਪੱਤਰ ਰਾਹੀਂ ਸਾਰੇ ਸੰਬੰਧਿਤ ਵਿਭਾਗਾਂ ਨੂੰ ਡੇਂਗੂ ਦੀ ਰੋਕਥਾਮ ਅਤੇ ਬਚਾਓ ਲਈ ਉਨ੍ਹਾਂ ਦੇ ਐਕਟਿਵ ਰੋਲ ਨਿਭਾਉਣ ਲਈ ਲਿਖਿਆ ਗਿਆ ਹੈ ।

9. ਡੇਂਗੂ ਦੀ ਮਹਾਂਮਾਰੀ ਦੀ ਜਾਂਚ ਪੜਤਾਲ ਕਰਨ ਲਈ ਹਰੇਕ ਜ਼ਿਲ੍ਹੇ ਵਿੱਚ ਰੈਪਿਡ ਰਿਸਪਾਂਸ ਟੀਮਾਂ ਦਾ ਗਠਨ ਕੀਤਾ ਗਿਆ ਹੈ ।

10. ਸਿਹਤ ਤੇ ਪਰਿਵਾਰ ਭਲਾਈ ਵਿਭਾਗ ਵੱਲੋਂ ਜਿੱਥੇ ਵੀ ਡੇਂਗੂ ਦਾ ਕੇਸ ਮਿਲਦਾ ਹੈ, ਉਸ ਦੇ ਘਰ ਅਤੇ ਆਲੇ ਦੁਆਲੇ 30 ਤੋਂ 40 ਘਰਾਂ ਵਿੱਚ ਸਪਰੇਅ ਕੀਤੀ ਜਾਂਦੀ ਹੈ । ਸਾਲ 2015 ਦੌਰਾਨ ਡੇਂਗੂ ਦੇ ਸ਼ੱਕੀ ਮਰੀਜ਼ਾਂ ਅਤੇ ਕਨਫਰਮ ਮਰੀਜ਼ਾਂ ਦੇ ਘਰਾਂ ਅਤੇ ਆਸ-ਪਾਸ ਦੇ 13859 ਘਰਾਂ ਅਤੇ 55436 ਕਮਰਿਆਂ ਵਿੱਚ ਇਨਸੈਕਟੀਸਾਈਡ ਦੀ ਸਪਰੇਅ ਕੀਤੀ ਗਈ ਹੈ ।

ਡੇਂਗੂ ਦੇ ਮਰੀਜ਼ਾਂ ਦੇ ਇਲਾਜ ਸੰਬੰਧੀ ਹੇਠ ਲਿਖੇ ਅਨੁਸਾਰ ਕਾਰਵਾਈ ਕੀਤੀ ਜਾ ਰਹੀ ਹੈ :

1. ਪੰਜਾਬ ਰਾਜ ਵਿੱਚ ਹਰੇਕ ਸਿਵਲ ਹਸਪਤਾਲ ਵਿੱਚ, ਸਬ ਡਵੀਜ਼ਨਲ ਹਸਪਤਾਲਾਂ, ਈ. ਐਸ. ਆਈ. ਹਸਪਤਾਲਾਂ ਵਿੱਚ, ਸਰਕਾਰੀ ਮੈਡੀਕਲ ਕਾਲਜਾਂ ਅਤੇ ਸੀ. ਐਚ. ਸੀ. ਵਿਖੇ ਵੱਖਰੇ ਡੇਂਗੂ ਵਾਰਡ ਬਣਾਏ ਗਏ ਹਨ ਅਤੇ ਮਰੀਜ਼ਾਂ ਦੇ ਬੈੱਡਾਂ ਤੇ ਪੰਜਾਬ ਰਾਜ ਦੀਆਂ ਅਤੇ ਸਿਹਤ ਸੰਸਥਾਵਾਂ ਵਿੱਚ 4000 ਕੀਟਨਾਸ਼ਕ ਮੱਛਰਦਾਨੀਆਂ ਦਾ ਪ੍ਰਬੰਧ ਕੀਤਾ ਗਿਆ ਹੈ ਤਾਂ ਕਿ ਡੇਂਗੂ ਦੇ ਫੈਲਾਓ ਤੋਂ ਬਚਿਆ ਜਾ ਸਕੇ।

2. ਪੰਜਾਬ ਰਾਜ ਦੇ ਸਰਕਾਰੀ ਹਸਪਤਾਲਾਂ ਵਿੱਚ ਡੇਂਗੂ ਕੇਸਾਂ ਲਈ ਦਵਾਈ ਮੁਫਤ ਦਿੱਤੀ ਜਾ ਰਹੀ ਹੈ ।

3. ਪੰਜਾਬ ਰਾਜ ਦੇ ਸਰਕਾਰੀ ਹਸਪਤਾਲਾਂ ਵਿੱਚ ਡੇਂਗੂ ਕੇਸਾਂ ਲਈ ਲੋੜੀਂਦੀ ਮਾਤਰਾ ਵਿੱਚ ਇੰਟਰਾਵੀਨਸ ਫਲਿਊਡ ਅਤੇ ਬੁਖਾਰ ਉਤਾਰਨ ਵਾਲੀ ਦਵਾਈ ਉਪਲਬਧ ਹੈ ।

4. ਗੰਭੀਰ ਮਰੀਜ਼ਾਂ ਦੀ ਸਹੂਲਤ ਲਈ ਜ਼ਿਲ੍ਹਾ ਪੱਧਰ ਤੇ ਬਲੱਡ ਕੰਪੋਨੈਂਟ ਸੈਪਰੇਟਰ ਦੀ ਸਹੂਲਤ ਉਪਲਬਧ ਹੈ ।

5. ਸਿਵਲ ਹਸਪਤਾਲ, ਅੰਮ੍ਰਿਤਸਰ, ਬਠਿੰਡਾ, ਜਲੰਧਰ, ਲੁਧਿਆਣਾ ਅਤੇ ਐਸ.ਏ.ਐਸ. ਨਗਰ, ਮੁਹਾਲੀ ਅਤੇ ਹੁਸ਼ਿਆਰਪੁਰ ਵਿਖੇ ਬਹੁਤ ਗੰਭੀਰ ਮਰੀਜ਼ਾਂ ਦੇ ਪਲੇਟਲੈਟਸ ਚੜ੍ਹਾਉਣ ਲਈ ਅਫਰੈਸਿਸ ਮਸ਼ੀਨਾਂ ਦੀ ਸਹੂਲਤ ਉਪਲਬਧ ਹੈ ।

6. ਡੇਂਗੂ ਦੇ ਗੰਭੀਰ ਮਰੀਜ਼ਾਂ ਦੀ ਸਹੂਲਤ ਲਈ ਸਿਵਲ ਹਸਪਤਾਲਾਂ ਦੇ ਬਲੱਡ ਬੈਂਕਾਂ ਵਿੱਚ ਲੋੜੀਂਦੀ ਮਾਤਰਾ ਵਿੱਚ ਬਲੱਡ ਉਪਲਬਧ ਹੈ ।

7. ਡੇਂਗੂ ਦੇ ਇਲਾਜ ਸੰਬੰਧੀ ਜ਼ਿਲ੍ਹਾ ਪੱਧਰ ਤੇ ਹਸਪਤਾਲਾਂ ਦੇ ਮੈਡੀਕਲ ਅਫਸਰਾਂ ਨੂੰ ਟ੍ਰੇਨਿੰਗ ਕਰਵਾਈ ਗਈ ਹੈ ।

੮. ਪ੍ਰਾਈਵੇਟ ਹਸਪਤਾਲਾਂ ਨੂੰ ਡੇਂਗੂ ਕੇਸ ਰਿਪੋਰਟ ਕਰਨ ਲਈ ਨੋਟੀਫਿਕੇਸ਼ਨ ਜਾਰੀ ਕੀਤੀ ਗਈ ਹੈ । ਪ੍ਰਾਈਵੇਟ ਹਸਪਤਾਲਾਂ ਵਿੱਚ ਦਾਖਲ ਮਰੀਜ਼ਾਂ ਦਾ ਡੇਂਗੂ ਟੈਸਟ ਵੀ ਸਰਕਾਰੀ ਹਸਪਤਾਲਾਂ ਵਿੱਚ ਮੁਫਤ ਕੀਤਾ ਜਾ ਰਿਹਾ ਹੈ ।

**ਮਾਨਯੋਗ ਸਪੀਕਰ :** ਚੰਨੀ ਜੀ, ਤੁਸੀਂ ਸਪਲੀਮੈਂਟਰੀ ਪੁੱਛ ਲਓ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਜੇਕਰ ਤੁਸੀਂ ਪ੍ਰਥਾ ਬਣਾ ਦਿਓ ਕਿ ਕਾਲ ਅਟੈਂਨਸ਼ਨ ਦਾ ਜਵਾਬ ਰਿਟਨ ਵਿੱਚ ਪਹਿਲਾਂ ਹੀ ਮਿਲ ਜਾਵੇ ਤਾਂ ਇਹ ਪੜ੍ਹ ਹੋ ਜਾਂਦਾ ਹੈ । ਇਹ ਵਿਧਾਨ ਸਭਾ ਦੀ ਅੱਜ ਤੱਕ ਇਹੀ ਪ੍ਰਥਾ ਚੱਲੀ ਆ ਰਹੀ ਹੈ ਕਿ ਕਾਲ ਅਟੈਂਨਸ਼ਨ ਦਾ ਜਵਾਬ ਜਿਸ ਨੇ ਕਾਲ ਅਟੈਂਨਸ਼ਨ ਕੀਤੀ ਹੁੰਦੀ ਹੈ, ਉਸ ਤੱਕ ਨਹੀਂ ਪਹੁੰਚਦਾ । ਮੈਂ ਕਈ ਵਾਰ ਰਿਕੁਐਸਟ ਵੀ ਕੀਤੀ ਹੈ ਪਰ ਜਵਾਬ ਮਿਲਿਆ ਕਿ ਇਹ ਅਲਾਊਡ ਨਹੀਂ ਹੈ । ਸੋ, ਕਾਈਂਡਲੀ ਇਸ ਤੇ ਵਿਚਾਰ ਕਰ ਲਓ ਜੀ।

**ਮਾਨਯੋਗ ਸਪੀਕਰ :** ਪਰ ਸਟੇਟਮੈਂਟ ਤਾਂ ਹਾਊਸ ਵਿੱਚ ਦੇਣੀ ਹੁੰਦੀ ਹੈ । ਕਾਲ ਅਟੈਂਨਸ਼ਨ ਦੇ ਜਵਾਬ ਦੀ ਸਟੇਟ੍ਰਮੈਂਟ ਪਹਿਲਾਂ ਭੇਜਣ ਦੀ ਤਾਂ ਪ੍ਰਥਾ ਨਹੀਂ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਉਹੀ ਬੇਨਤੀ ਕੀਤੀ ਹੈ ਕਿ ਇਹ ਜਵਾਬ ਪਹਿਲਾਂ ਭੇਜ ਦਿੱਤਾ ਜਾਵੇ, ਇਸ ਨਾਲ ਅਗਲਾ ਤਿਆਰ ਹੋ ਜਾਂਦਾ ਹੈ ।

**ਮਾਨਯੋਗ ਸਪੀਕਰ :** ਮੰਤਰੀ ਜੀ ਕੋਲ ਜਵਾਬ ਹੀ ਅਖੀਰਲੇ ਦਿਨਾਂ ਵਿੱਚ ਆਉਂਦਾ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਠੀਕ ਹੈ ਜੀ । ਮਾਨਯੋਗ ਸਪੀਕਰ ਸਾਹਿਬ, ਡੇਂਗੂ ਮੱਛਰ ਸਫਾਈ ਨਾ ਹੋਣ ਕਰਕੇ ਫੈਲਦਾ ਹੈ । ਪੰਜਾਬ ਦੇ ਸ਼ਹਿਰਾਂ ਵਿੱਚ ਅੱਜ ਸਫਾਈ ਦਾ ਇੰਨਾ ਬੁਰਾ ਹਾਲ ਹੈ, ਜਿੰਨਾ ਅੱਜ ਤੱਕ ਪਹਿਲਾਂ ਕਦੇ ਨਹੀਂ ਸੀ ਹੋਇਆ । ਖਾਸ ਤੌਰ ਤੇ ਇਹ ਡੇਂਗੂ ਦਾ ਕਾਰਨ ਬਣ ਰਿਹਾ ਹੈ ।

(**ਕੁਝ ਅਵਾਜ਼ਾਂ :** ਡੇਂਗੂ ਦਾ ਮੱਛਰ ਸਾਫ਼ ਪਾਣੀ ਵਿੱਚ ਹੁੰਦਾ ਹੈ ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਫਾਈ ਤਾਂ ਹੀ ਹੋਵੇਗੀ ਜੇਕਰ ਤੁਸੀਂ ਖੜ੍ਹਾ ਪਾਣੀ ਬੰਦ ਕਰੋਗੇ ।

(**ਕੁਝ ਅਵਾਜ਼ਾਂ :** ਸਾਫ਼ ਪਾਣੀ ਵਿੱਚ ਡੇਂਗੂ ਮੱਛਰ ਪਲਦਾ ਹੈ ।)

**ਸਰਦਾਰ ਚਰਨਜੀਤ ਸਿੰਘ ਚੰਨੀ :** ਡੇਂਗੂ ਦਾ ਮੱਛਰ ਸਾਫ਼ ਅਤੇ ਗੰਦਾ ਦੋਵੇਂ ਤਰ੍ਹਾਂ ਦੇ ਪਾਣੀਆਂ ਵਿੱਚ ਹੁੰਦਾ ਹੈ ।

**Mr . Speaker :** Silence please .

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, sorry for Interruption. ਸਪੀਕਰ ਸਾਹਿਬ, ਉਸ ਹਿਸਾਬ ਨਾਲ ਤਾਂ ਪੰਜਾਬ ਵਿੱਚ ਡੇਂਗੂ ਹੋਣਾ ਹੀ ਨਹੀਂ ਚਾਹੀਦਾ ਕਿਉਂਕਿ ਸਾਫ ਪਾਣੀ ਤਾਂ ਮਿਲਦਾ ਨਹੀਂ। ਇੱਕ ਘੱਦੂ ਨਾਂ ਦਾ ਪਿੰਡ ਹੈ, ਉਨ੍ਹਾਂ ਕੋਲ ਪੀਣ ਦਾ ਪਾਣੀ ਤਾਂ ਹੈ ਨਹੀਂ, ਸਾਫ ਪਾਣੀ ਕਿਹੜਾ ਹੈ, ਕਿਥੇ ਸਾਫ ਪਾਣੀ ਖੜ੍ਹਾ ਹੈ? ਪੀਣ ਨੂੰ ਮਸਾਂ ਕਿਤੇ ਇਕੱਠਾ ਕਰਦੇ ਹਨ । ** **

**Mr . Speaker :** No , no .

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਡੇਂਗੂ ਦੇ ਇਲਾਜ ਦੌਰਾਨ ਖੂਨ ਵਿਚੋਂ ਜਿਹੜੇ ਪਲੇਟਲੈਟਸ ਸੈੱਲ ਕੱਢੇ ਜਾਂਦੇ ਹਨ, ਉਨ੍ਹਾਂ ਨੂੰ ਵੱਖਰਾ ਕੀਤਾ ਜਾਂਦਾ ਹੈ । ਉਨ੍ਹਾਂ ਨੂੰ ਵੱਖਰਾ ਕਰਨ ਵਾਸਤੇ ਮਸ਼ੀਨ ਹੁੰਦੀ ਹੈ ਜਿਸ ਨੂੰ ਸੈਲ ਸੈਪਰੇਟਰ ਕਹਿੰਦੇ ਹਨ। ਡੇਂਗੂ ਫੈਲ ਰਿਹਾ ਹੈ, ਇਸ ਲਈ ਇਸ ਦੇ ਇਲਾਜ ਵਾਸਤੇ ਲੈਬੋਰਟਰੀਆਂ ਵਿੱਚ 24 ਘੰਟੇ ਕਰਮਚਾਰੀ ਉਪਲਬਧ ਹੋਣੇ ਚਾਹੀਦੇ ਹਨ । ਹਰ ਹਸਪਤਾਲ ਵਿੱਚ ਇਹ ਮਸ਼ੀਨ ਹੋਣੀ ਚਾਹੀਦੀ ਹੈ । ਕੀ ਮੰਤਰੀ ਜੀ ਦੱਸਣਗੇ ਕਿ ਇਹ ਮਸ਼ੀਨਾਂ ਪ੍ਰੋਵਾਈਡ ਹੋ ਰਹੀਆਂ ਹਨ ? ਕੀ ਇਹ ਮਸ਼ੀਨਾਂ ਪ੍ਰੋਵਾਈਡ ਕਰਵਾ ਰਹੇ ਹਨ ਜਾਂ ਨਹੀਂ ? ਦੂਸਰਾ, ਹੋਰ ਸਪਲੀਮੈਂਟਰੀ ਤੁਸੀਂ ਮੈਨੂੰ ਸ਼ਾਇਦ ਨਾ ਕਰਨ ਦੇਵੋ ਤੇ ਮੈਂ ਨਾਲ ਹੀ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੇ ਡੇਂਗੂ ਨਾਲ ਬੰਦੇ ਮਰ ਰਹੇ

** Not recorded as ordered by the Chair.

ਹਨ, ਉਨ੍ਹਾਂ ਵਾਸਤੇ ਮੁਆਵਜ਼ਾ ਦੇਣ ਲਈ ਸਰਕਾਰ ਕੋਈ ਨਿਯਮ ਤੈਅ ਕਰ ਰਹੀ ਹੈ ਕਿ ਜੇ ਕੋਈ ਡੇਂਗੂ ਕਾਰਨ ਮਰ ਜਾਵੇ ਤਾਂ ਉਸ ਨੂੰ ਅਸੀਂ ਇੰਨਾ ਮੁਆਵਜ਼ਾ ਦੇਵਾਂਗੇ ਕਿਉਂਕਿ ਮਰਨ ਨਾਲ ਤਾਂ ਘਰ ਹੀ ਖਰਾਬ ਹੋ ਜਾਂਦਾ ਹੈ ।

**ਮਾਨਯੋਗ ਸਪੀਕਰ :** ਜਿਆਨੀ ਸਾਹਿਬ, ਇਨ੍ਹਾਂ ਨੇ ਮਸ਼ੀਨਾਂ ਦੇ ਬਾਰੇ ਪੁੱਛਿਆ ਹੈ । ਫਿਰ ਜਿਹੜੇ ਲੋਕਾਂ ਦੀ ਮੌਤ ਡੇਂਗੂ ਕਾਰਨ ਹੋਈ ਹੈ, ਉਨ੍ਹਾਂ ਨੂੰ ਮੁਆਵਜ਼ੇ ਬਾਰੇ ਪੁੱਛਿਆ ਹੈ ।

**ਮੰਤਰੀ :** ਸਪੀਕਰ ਸਾਹਿਬ, ਸਰਕਾਰ ਦੇ ਛੇ ਹਸਪਤਾਲਾਂ ਵਿੱਚ, ਅੰਮ੍ਰਿਤਸਰ, ਬਠਿੰਡਾ, ਜਲੰਧਰ, ਲੁਧਿਆਣਾ, ਐਸ.ਏ.ਐਸ. ਨਗਰ (ਮੁਹਾਲੀ) ਅਤੇ ਹੁਸ਼ਿਆਰਪੁਰ ਵਿਖੇ ਬਹੁਤ ਗੰਭੀਰ ਮਰੀਜ਼ਾਂ ਦੇ ਪਲੇਟਲੈਟਸ ਚੜ੍ਹਾਉਣ ਲਈ ਮਸ਼ੀਨਾਂ ਉਪਲਬਧ ਹਨ ।

**ਮਾਨਯੋਗ ਸਪੀਕਰ :** ਦੂਸਰਾ ਉਨ੍ਹਾਂ ਨੇ ਪੁੱਛਿਆ ਹੈ ਕਿ ਡੇਂਗੂ ਨਾਲ ਮਰਨ ਵਾਲਿਆਂ ਨੂੰ ਕੋਈ ਮੁਆਵਜ਼ਾ ਦੇ ਰਹੇ ਹਾਂ ਜਾਂ ਨਹੀਂ ?

**ਮੰਤਰੀ :** ਡੇਂਗੂ ਦੀ ਦਵਾਈ ਅਤੇ ਇਲਾਜ ਬਿਲਕੁਲ ਫਰੀ ਕੀਤਾ ਜਾਂਦਾ ਹੈ ਜੀ । ਇੰਨਾ ਘਬਰਾਉਣ ਦੀ ਲੋੜ ਨਹੀਂ ਹੈ ਜੀ । ਦੋ ਹੀ ਮੌਤਾਂ ਹੋਈਆਂ ਹਨ । ਸਰਕਾਰ ਬਿਲਕੁਲ ਸੁਚੇਤ ਅਤੇ ਜਾਗਰੂਕ ਹੈ ਅਤੇ ਹਰੇਕ ਫੀਲਡ ਵਿੱਚ ਕੰਮ ਕੀਤਾ ਜਾ ਰਿਹਾ ਹੈ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਸਰਕਾਰ ਤੋਂ ਮੁਆਵਜ਼ੇ ਬਾਰੇ ਪੁੱਛ ਰਿਹਾ ਹਾਂ। ਇਹ ਤਾਂ ਦਵਾਈ ਬਾਰੇ ਦੱਸੀ ਜਾ ਰਹੇ ਹਨ । ਮੈਂ ਪੁੱਛ ਰਿਹਾ ਹਾਂ ਕਿ ਜਿਹੜੇ ਗਰੀਬ ਵਿਅਕਤੀ ਡੇਂਗੂ ਕਾਰਨ ਮਰ ਰਹੇ ਹਨ, ਉਨ੍ਹਾਂ ਨੂੰ ਸਰਕਾਰ ਕੋਈ ਮੁਆਵਜ਼ਾ ਦੇਵੇਗੀ ਕਿਉਂਕਿ ਗਲਤੀ ਤਾਂ ਸਰਕਾਰ ਦੀ ਹੀ ਹੈ ਕਿ ਉਨ੍ਹਾਂ ਦਾ ਕੋਈ ਇਲਾਜ ਨਹੀਂ ਕਰ ਰਹੀ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**ਮਾਨਯੋਗ ਸਪੀਕਰ :** ਧੰਨਵਾਦ ਜੀ । ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ।

---

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ :** ਹੁਣ ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ।

ਜੋ ਇਸ ਤਰ੍ਹਾਂ ਹੈ:- ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ, ਕਮੇਟੀ ਨੇ ਸਰਬਸੰਮਤੀ ਨਾਲ ਸਿਫਾਰਸ਼ ਕੀਤੀ ਹੈ ਕਿ ਮਿਤੀ 21.09.2015 ਤੋਂ 24.09.2015 ਤੱਕ ਵਿਧਾਨ ਸਭਾ ਦੀਆਂ ਬੈਠਕਾਂ ਦੌਰਾਨ ਨਿਮਨਲਿਖਤ ਕੰਮ ਕੀਤਾ ਜਾਵੇਗਾ :

| | |
|---|---|
| ਸੋਮਵਾਰ, 21 ਸਤੰਬਰ, 2015<br>(2.00 ਵਜੇ ਬਾਅਦ ਦੁਪਹਿਰ) | (i) ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਨਾ ।<br>(ii) ਵਿਧਾਨਕ ਕੰਮ-ਕਾਰ। |
| ਮੰਗਲਵਾਰ, 22 ਸਤੰਬਰ, 2015 | ਛੁੱਟੀ |
| ਬੁੱਧਵਾਰ, 23 ਸਤੰਬਰ, 2015<br>(2.00 ਵਜੇ ਬਾਅਦ ਦੁਪਹਿਰ) | ਵਿਧਾਨਕ ਕੰਮ-ਕਾਰ। |
| ਵੀਰਵਾਰ, 24 ਸਤੰਬਰ, 2015<br>(10.00 ਵਜੇ ਸਵੇਰੇ) | (i) ਗੈਰ ਸਰਕਾਰੀ ਕੰਮ-ਕਾਰ।<br>(ii) ਸਦਨ ਨੂੰ ਅਣਮਿੱਥੇ ਸਮੇਂ ਲਈ ਸਥੱਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ । |

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫਾਰਸ਼ਾਂ ਨਾਲ ਅਸੰਗਤ ਹੋਏ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ ਰਹਿਣਗੇ ।

**ਮਾਨਯੋਗ ਸਪੀਕਰ :** ਹੁਣ ਸੰਸਦੀ ਮਾਮਲੇ ਮੰਤਰੀ ਪ੍ਰਸਤਾਵ ਪੇਸ਼ ਕਰਨਗੇ ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :

> "ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

> "ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ ।"

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਅਸੀਂ ਸਹਿਮਤ ਨਹੀਂ ਹਾਂ ਕਿਉਂਕਿ ਜਿਹੜੀ ਤੁਸੀਂ 23 ਤਾਰੀਖ ਵਾਲੀ ਅਮੈਂਡਮੈਂਟ ਕੀਤੀ ਹੈ, ਉਸ ਬਾਰੇ ਕੋਈ ਵੇਰਵਾ ਨਹੀਂ ਹੈ ਕਿ ਉਸ ਨਾਲ ਐਗਰੀ ਹੋ ਗਏ ਹੋ ਜਾਂ ਨਹੀਂ ।

**ਮਾਨਯੋਗ ਸਪੀਕਰ :** ਉਹ ਤਾਂ ਤੁਹਾਡੇ ਟਾਈਮ ਨਾਲ ਐਡਜਸਟਮੈਂਟ ਹੈ । ਜਿਹੜਾ ਆਪਾਂ ਲੈਜਿਸਲੇਸ਼ਨ ਵਾਸਤੇ ਟਾਈਮ ਦੇਣਾ ਹੈ, ਉਸ ਦੇ ਵਿੱਚ ਟਾਈਮ ਐਡਜਸਟ ਹੋਵੇਗਾ । ਮੈਂ ਇਸ ਵਿੱਚ ਉਸ ਨੂੰ ਨਹੀਂ ਲਿਆ । ਉਸ ਦਾ ਵੇਰਵਾ ਤਾਂ ਲਿਸਟ ਆਫ ਬਿਜਨਸ ਵਿੱਚ ਆ ਜਾਵੇਗਾ ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਟਾਈਮ ਤਾਂ ਦੇ ਦਿਉਗੇ ਜੀ ?

**ਮਾਨਯੋਗ ਸਪੀਕਰ :** ਡੈਫੀਨੇਟਲੀ ਜੀ, ਸਮਾਂ ਦੇਵਾਂਗੇ । ਉਸ ਦਾ ਵੇਰਵਾ ਲਿਸਟ ਆਫ ਬਿਜਨਸ ਵਿੱਚ ਆਵੇਗਾ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

> "ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿੱਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ ।"

*ਪ੍ਰਸਤਾਵ ਪ੍ਰਵਾਨ ਹੋਇਆ ।*

---

## PRESENTATION OF INTERIM REPORT OF THE COMMITTEE

**ਮਾਨਯੋਗ ਸਪੀਕਰ :** ਅਗਲੀ ਆਈਟਮ ਰਿਪੋਰਟ ਪੇਸ਼ ਕਰਨਾ । ਜਸਟਿਸ ਨਿਰਮਲ ਸਿੰਘ ਜੀ ।

**ਮੈਂਬਰ, ਵਿਸ਼ੇਸ਼ ਅਧਿਕਾਰ ਕਮੇਟੀ (ਜਸਟਿਸ ਨਿਰਮਲ ਸਿੰਘ) :** ਸ਼੍ਰੀਮਾਨ ਜੀ, ਮੈਂ ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲਿਆਂ ਦੇ ਮੰਤਰੀ, ਪੰਜਾਬ ਦੁਆਰਾ ਸ਼੍ਰੀ ਸੁਨੀਲ ਕੁਮਾਰ ਜਾਖੜ, ਐਮ.ਐਲ.ਏ. ਅਤੇ ਵਿਰੋਧੀ ਧਿਰ ਦੇ ਨੇਤਾ ਵਿਰੁੱਧ ਸਦਨ ਦੀ ਬ੍ਰੀਚ ਆਫ ਪ੍ਰੀਵਿਲੇਜ ਅਤੇ ਬ੍ਰੀਚ ਆਫ ਸਿਕਿਉਰਟੀ

[ ਮੈਂਬਰ, ਵਿਸ਼ੇਸ਼ ਅਧਿਕਾਰ ਕਮੇਟੀ ]

ਦੇ ਉਠਾਏ ਗਏ ਵਿਸ਼ੇਸ਼ ਅਧਿਕਾਰ ਦੇ ਮਾਮਲੇ ਸਬੰਧੀ ਵਿਸ਼ੇਸ਼ ਅਧਿਕਾਰ ਕਮੇਟੀ ਦੀ 6ਵੀਂ ਅੰਤਰਿਮ ਰਿਪੋਰਟ ਪੇਸ਼ ਕਰਦਾ ਹਾਂ ।

---

## PAPERS RE-LAID/LAID ON THE TABLE OF THE HOUSE

**ਮਾਨਯੋਗ ਸਪੀਕਰ :** ਸ਼੍ਰੀ ਮਦਨ ਮੋਹਨ ਮਿੱਤਲ, ਸੰਸਦੀ ਮਾਮਲਿਆਂ ਬਾਰੇ ਮੰਤਰੀ ਮੇਜ਼ ਤੇ ਰੱਖਣ ਵਾਲੇ ਕਾਗਜ਼ ਪੇਸ਼ ਕਰਨ ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜਸੂਚੀ ਵਿੱਚ ਮੱਦ ਨੰਬਰ 6 ਅਧੀਨ ਦਰਸਾਏ ਗਏ ਲੜੀ ਨੰ: 1 ਤੋਂ 15 ਤੱਕ ਦੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜੋ ਕਿ ਵੱਖ ਵੱਖ ਨਿਯਮਾਂ ਅਧੀਨ ਲੋੜੀਂਦੇ ਹਨ ।

1. i) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕੋਆਪ੍ਰੇਟਿਵ ਗਰੁੱਪ ਹਾਊਸਿੰਗ ਸੁਸਾਇਟੀਜ਼/ਇੰਪਲਾਇਰਜ਼ ਨੂੰ ਸਿੰਗਲ ਪੁਆਇੰਟ ਸਪਲਾਈ ਕਰਨਾ) (ਪਹਿਲੀ ਸੋਧਨਾ) ਵਿਨਿਯਮਨ, 2010;

   ii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸੰਬੰਧਿਤ ਮਾਮਲੇ) (ਪਹਿਲੀ ਸੋਧਨਾ) ਵਿਨਿਯਮਨ, 2010;

   iii) ਪੰਜਾਬ ਰਾਜ ਗ੍ਰਿਡ ਕੋਡ (ਪਹਿਲੀ ਸੋਧਨਾ), 2010;

   iv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਆਮ ਪਹੁੰਚ) (ਤੀਜੀ ਸੋਧਨਾ) ਵਿਨਿਯਮਨ, 2010;

   v) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਨਵਿਆਉਣਯੋਗ ਖਰੀਦ ਜ਼ਿੰਮੇਵਾਰੀ ਅਤੇ ਉਸ ਦੀ ਪਾਲਣਾ) ਵਿਨਿਯਮਨ, 2011 ;

   vi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) ਵਿਨਿਯਮਨ, 2011;

vii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਫੀਸ) (ਦੂਜੀ ਸੋਧਨਾ) ਵਿਨਿਯਮਨ, 2011;

viii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸੰਬੰਧਿਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 26 ਵਿਚ ਦਿੱਤੇ ਅਨੁਸਾਰ ਲਾਇਸੈਂਸੀ ਦੁਆਰਾ ਕਾਰਗੁਜ਼ਾਰੀ ਦੇ ਮਾਪਦੰਡਾਂ ਨੂੰ ਪੂਰਾ ਨਾ ਕਰਨ ਦੀ ਸੂਰਤ ਵਿਚ ਮੁਆਵਜ਼ੇ ਦੀ ਅਦਾਇਗੀ ਲਈ ਵਿਧੀ ਨਿਸ਼ਚਿਤ ਕਰਨ ਸਬੰਧੀ;

ix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਤੀਜੀ ਸੋਧਨਾ) ਵਿਨਿਯਮਨ, 2011;

x) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸੰਬੰਧਿਤ ਮਾਮਲੇ ) (ਦੂਜੀ ਸੋਧਨਾ) ਵਿਨਿਯਮਨ, 2011;

xi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਡੀਮਾਂਡ ਸਾਇਡ ਮੈਨੇਜਮੈਂਟ) ਵਿਨਿਯਮਨ, 2012;

xii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸੰਬੰਧਿਤ ਮਾਮਲੇ ) ਵਿਨਿਯਮਨ, 2007 ਦੇ ਵਿਨਿਯਮਨ 26 ਵਿਚ ਦਿੱਤੇ ਅਨੁਸਾਰ ਲਾਇਸੈਂਸੀ ਦੁਆਰਾ ਕਾਰਗੁਜ਼ਾਰੀ ਦੇ ਮਾਪਦੰਡਾਂ ਨੂੰ ਪੂਰਾ ਨਾ ਕਰਨ ਦੀ ਸੂਰਤ ਵਿਚ ਮੁਆਵਜ਼ੇ ਦੀ ਅਦਾਇਗੀ ਲਈ ਪ੍ਰਕ੍ਰਿਆ ਵਿਚ ਸੋਧਨਾਵਾਂ ਸਬੰਧੀ;

xiii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਪਹਿਲੀ ਸੋਧਨਾ) ਵਿਨਿਯਮਨ, 2012;

xiv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਾਰਜ ਸੰਚਾਲਣ) (ਦੂਜੀ ਸੋਧਨਾ) ਵਿਨਿਯਮਨ, 2012;

xv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ

[ ਸੰਸਦੀ ਮਾਮਲੇ ਮੰਤਰੀ ]

ਕੋਡ ਅਤੇ ਸੰਬੰਧਿਤ ਮਾਮਲੇ) (ਤੀਜੀ ਸੋਧਨਾ) ਵਿਨਿਯਮਨ, 2012;

xvi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਸਲਾਹਕਾਰਾਂ ਦੀ ਵਿਵਸਥਾ) ਵਿਨਿਯਮਨ, 2012 ;

xvii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸੰਬੰਧਿਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 26 ਵਿਚ ਦਿੱਤੇ ਅਨੁਸਾਰ ਲਾਇਸੈਂਸੀ ਦੁਆਰਾ ਕਾਰਗੁਜ਼ਾਰੀ ਦੇ ਮਾਪਦੰਡਾਂ ਨੂੰ ਪੂਰਾ ਨਾ ਕਰਨ ਦੀ ਸੂਰਤ ਵਿਚ ਮੁਆਵਜ਼ੇ ਦੀ ਅਦਾਇਗੀ ਲਈ ਪ੍ਰਕ੍ਰਿਆ ਵਿਚ ਸੋਧਨਾ ਸਬੰਧੀ;

xviii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ) ਦੂਜੀ ਸੋਧਨਾ, ਵਿਨਿਯਮਨ, 2012;

xix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲਾਇਸੈਂਸੀ ਦੁਆਰਾ ਬਿਜਲੀ ਦੀ ਖਰੀਦ ਅਤੇ ਪ੍ਰਾਪਤੀ ਦੀ ਪ੍ਰਕ੍ਰਿਆ) ਵਿਨਿਯਮਨ, 2012;

xx) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਚੌਥੀ ਸੋਧਨਾ) ਵਿਨਿਯਮਨ, 2012;

xxi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਦੂਜੀ ਸੋਧਨਾ) ਵਿਨਿਯਮਨ, 2012;

xxii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਪੰਜਾਬ ਰਾਜ ਗ੍ਰਿਡ ਕੋਡ) ਵਿਨਿਯਮਨ, 2013,

xxiii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਾਰਜ ਸੰਚਾਲਣ) (ਤੀਜੀ ਸੋਧਨਾ) ਵਿਨਿਯਮਨ, 2013;

xxiv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ

ਕੋਡ ਅਤੇ ਸੰਬੰਧਿਤ ਮਾਮਲੇ ) (ਚੌਥੀ ਸੋਧਨਾ) ਵਿਨਿਯਮਨ, 2013;

xxv) ਪੰਜਾਬ ਰਾਜ ਬਿਜਲੀ ਰੈਗੂਲੇਸ਼ਨ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸੰਬੰਧਿਤ ਮਾਮਲੇ) ਵਿਨਿਯਮਨ, 2007 ਦੇ ਵਿਨਿਯਮਨ 37.2 (ਣ)(i) ਵਿਚ ਦਿੱਤੇ ਅਨੁਸਾਰ ਪੰਜਾਬ ਰਾਜ ਬਿਜਲੀ ਕਾਰਪੋਰੇਸ਼ਨ ਲਿਮਟਿਡ (ਪੀ.ਐਸ.ਪੀ. ਸੀ.ਐਲ) ਦੇ ਅਧਿਕਾਰੀ ਨਿਯੁਕਤ ਕਰਨ/ ਕਾਰਜਾਂ ਨੂੰ ਨਿਭਾਉਣ ਲਈ ਲਾਇਸੈਂਸੀ ਦੇ ਅਥਾਰਟੀ ਵਜੋਂ ਕੰਮ ਕਰਨ ਸਬੰਧੀ ;

xxvi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸਬੰਧਿਤ ਮਾਮਲੇ) (ਚੌਥੀ ਸੋਧਨਾ) ਵਿਨਿਯਮਨ, 2013 ਦੇ ਵਿਨਿਯਮਨ 21.2 ਦੀ ਉਪ ਕਲਾਜ (ਣ) ਨੂੰ ਸੋਧਨ ਦੀ ਪ੍ਰਕ੍ਰਿਆ ਨੂੰ ਅਗਲੇਰੇ ਹੁਕਮਾਂ ਤੱਕ ਰੋਕਣ ਸਬੰਧੀ;

xxvii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ-ਰਾਜੀ ਆਮ ਪਹੁੰਚ ਲਈ ਸ਼ਰਤਾਂ) (ਤੀਜੀ ਸੋਧਨਾ) ਵਿਨਿਯਮਨ, 2013 ;

xxviii) ਉਪਭੋਗਤਾਵਾਂ ਦੀਆਂ ਸ਼ਿਕਾਇਤਾਂ ਅਤੇ ਉਹਨਾਂ ਨੂੰ ਨਜਿੱਠਣ ਸਬੰਧੀ ਪ੍ਰਕ੍ਰਿਆ (ਸੀ.ਸੀ.ਐਚ.ਪੀ) ;

xxix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਲੋਕਪਾਲ ਅਤੇ ਅਦਾਲਤ) (ਪੰਜਵੀਂ ਸੋਧਨਾ) ਵਿਨਿਯਮਨ, 2013;

xxx) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸੰਬੰਧਿਤ ਮਾਮਲੇ) (5ਵੀਂ ਸੋਧਨਾ) ਵਿਨਿਯਮਨ, 2013;

xxxi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸੰਬੰਧਿਤ ਮਾਮਲੇ ) ਵਿਨਿਯਮਨ, 2007; ਦੇ ਵਿਨਿਯਮ 4.1 ਦੇ ਉਪਬੰਧਾਂ ਦੇ ਅਨੁਸਾਰ ਸਪਲਾਈ ਕੋਡ ਸਮੀਖਿਆ ਪੈਨਲ ਦੇ ਗਠਨ ਕਰਨ ਸਬੰਧੀ ;

ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਕਾਰਜ ਸੰਚਾਲਣ)

[ ਸੰਸਦੀ ਮਾਮਲੇ ਮੰਤਰੀ ]

(ਚੌਥੀ ਸੋਧਨਾ) ਵਿਨਿਯਮਨ, 2014;

xxxiii) ਪੰਜਾਬ ਬਿਜਲੀ, ਲੋਕਪਾਲ ਦੀ ਨਿਯੁਕਤੀ ਸਬੰਧੀ ; ਅਤੇ

xxxiv) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਉਤਪਾਦਨ, ਟਰਾਂਸਮਿਸ਼ਨ, ਵਿਲਿੰਗ ਅਤੇ ਰੀਟੇਲ ਸਪਲਾਈ ਨਾਲ ਸੰਬੰਧਿਤ ਟੈਰਿਫ ਦੀਆਂ ਸ਼ਰਤਾਂ) ਵਿਨਿਯਮਨ, 2014,

ਜਿਵੇਂ ਕਿ ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ ।

2. i) ਪੰਜਾਬ ਨਿਯਮਨ ਮਾਪਤੋਲ (ਲਾਗੂ ਕਰਨਾ) ਨਿਯਮਾਵਲੀ,2013;

ii) ਪੰਜਾਬ ਨਿਯਮਨ ਮਾਪਤੋਲ (ਲਾਗੂ ਕਰਨਾ) (ਪਹਿਲੀ ਸੋਧਨਾ) ਨਿਯਮਾਵਲੀ,2014; ਅਤੇ

iii) ਪੰਜਾਬ ਨਿਯਮਨ ਮਾਪਤੋਲ (ਲਾਗੂ ਕਰਨਾ) (ਦੂਜੀ ਸੋਧਨਾ) ਨਿਯਮਾਵਲੀ, 2014;

ਜਿਵੇਂ ਕਿ ਨਿਯਮਨ ਮਾਪਤੋਲ ਐਕਟ, 2010 ਦੀ ਧਾਰਾ 53 (5) ਅਧੀਨ ਲੋੜੀਂਦਾ ਹੈ ।

3. i) ਰਾਜ ਸਲਾਹਕਾਰ ਕਮੇਟੀ ਦੀ ਸਥਾਪਨਾ ਸਬੰਧੀ ।

ii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ ਰਾਜ ਆਮ ਪਹੁੰਚ ਲਈ ਸ਼ਰਤਾਂ) (ਚੋਥੀ ਸੋਧਨਾ) ਵਿਨਿਯਮਨ, 2014;

iii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਬਿਜਲੀ ਸਪਲਾਈ ਕੋਡ ਅਤੇ ਸੰਬੰਧਿਤ ਮਾਮਲੇ ) ਵਿਨਿਯਮਨ, 2014;

iv) ਇਕ ਸਪਲਾਈ ਕੋਡ ਰਿਵਊ ਪੈਨਲ ਦੀ ਸਥਾਪਨਾ ਸਬੰਧੀ ;

v) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਰਾਜ ਸਲਾਹਕਾਰ ਕਮੇਟੀ) (ਪਹਿਲੀ ਸੋਧਨਾ) ਵਿਨਿਯਮਨ, 2015;

vi) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਨਵਿਆਉਣਯੋਗ

ਖਰੀਦ ਜ਼ਿੰਮੇਵਾਰੀ ਅਤੇ ਉਸ ਦੀ ਪਾਲਣਾ) (ਸੋਧਨਾ-1) ਵਿਨਿਯਮਨ, 2015 ;

vii) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਗ੍ਰਿਡ ਇੰਟਰੈਕਟਿਵ ਰੂਫਟਾਪ ਸੋ ਫੋਟੋ ਵੋਲਟੇਕ ਸਿਸਟਮਜ਼ ਬੇਸਡ ਆਨ ਨੈਟ ਮੀਟਰਿੰਗ) ਵਿਨਿਯਮਨ, 2015 ;

viii) ਪ੍ਰਭਾਵੀ ਹੋਣ ਦੀ ਮਿਤੀ, ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ ਦੀ ਪਹਿਲੀ ਇਖਤਿਆਰੀ ਮਿਆਦ ਅਤੇ ਲਾਗੂ ਕਰਨ ਦੀ ਪ੍ਰਭਾਵੀ ਮਿਤੀ (ਉਤਪਾਦਨ, ਟਰਾਂਸਮਿਸ਼ਨ, ਵਿਲਿੰਗ ਅਤੇ ਰੀਟੇਲ ਸਪਲਾਈ ਨਾਲ ਸੰਬੰਧਿਤ ਟੈਰਿਫ ਦੀਆਂ ਸ਼ਰਤਾਂ) ਵਿਨਿਯਮਨ, 2014;

ix) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਅੰਤਰ ਰਾਜੀ ਆਮ ਪਹੁੰਚ ਲਈ ਸ਼ਰਤਾਂ) (ਪੰਜਵੀਂ ਸੋਧਨਾ) ਵਿਨਿਯਮਨ, 2015; ਅਤੇ

x) ਪੰਜਾਬ ਰਾਜ ਬਿਜਲੀ ਰੈਗੂਲੇਟਰੀ ਕਮਿਸ਼ਨ (ਟੈਰਿਫ ਨਿਸ਼ਚਿਤ ਕਰਨ ਲਈ ਸ਼ਰਤਾਂ) (ਤੀਜੀ ਸੋਧਨਾ) ਵਿਨਿਯਮਨ, 2015;

ਜਿਵੇ ਕਿ ਬਿਜਲੀ ਐਕਟ, 2003 ਦੀ ਧਾਰਾ 182 ਅਧੀਨ ਲੋੜੀਂਦਾ ਹੈ ।

4. ਸਾਲਾਂ 2011-12 ਅਤੇ 2012-13 ਲਈ ਬਠਿੰਡਾ ਵਿਕਾਸ ਅਥਾਰਟੀ, ਬਠਿੰਡਾ (ਬੀ.ਡੀ.ਏ) ਦੀਆਂ ਸਾਲਾਨਾਂ ਰਿਪੋਰਟਾਂ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ ।

5. ਸਾਲਾਂ 2012-13 ਅਤੇ 2013-14 ਲਈ ਗਰੇਟਰ ਮੋਹਾਲੀ ਖੇਤਰ ਵਿਕਾਸ ਅਥਾਰਟੀ (ਗਮਾਡਾ) ਦੇ ਲੇਖਿਆਂ ਦੇ ਸਾਲਾਨਾ ਵਿਵਰਣ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53 (5) ਅਧੀਨ ਲੋੜੀਂਦਾ ਹੈ ।

6. ਮੈਂ ਸਾਲ 2012-13 ਲਈ ਬਠਿੰਡਾ ਵਿਕਾਸ ਅਥਾਰਟੀ, ਬਠਿੰਡਾ(ਬੀ.ਡੀ.ਏ)

[ਸੰਸਦੀ ਮਾਮਲੇ ਮੰਤਰੀ]

ਦੇ ਲੇਖਿਆਂ ਦੇ ਸਾਲਾਨਾ ਵਿਵਰਣ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53 (5) ਅਧੀਨ ਲੋੜੀਂਦਾ ਹੈ ।

7. ਸਾਲ 2012-13 ਲਈ ਪਟਿਆਲਾ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ ਪਟਿਆਲਾ(ਪੀ.ਡੀ.ਏ) ਦੀ ਸਾਲਾਨਾ ਆਡਿਟ ਰਿਪੋਰਟ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53 (1) ਅਧੀਨ ਲੋੜੀਂਦਾ ਹੈ।

8. ਸਾਲਾਂ 2012-13 ਅਤੇ 2013-14 ਲਈ ਗਰੇਟਰ ਮੋਹਾਲੀ ਖੇਤਰ ਵਿਕਾਸ ਅਥਾਰਟੀ (ਗਮਾਡਾ) ਦੀ ਸਾਲਾਨਾ ਰਿਪੋਰਟਾਂ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ ।

9. ਸਾਲ 2013-14 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪੁੱਡਾ) ਦੇ ਲੇਖਿਆ ਦਾ ਸਾਲਾਨਾ ਵਿਵਰਣ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53 (5) ਅਧੀਨ ਲੋੜੀਂਦਾ ਹੈ ।

10. ਸਾਲ 2013-14 ਲਈ ਅੰਮ੍ਰਿਤਸਰ ਵਿਕਾਸ ਅਥਾਰਟੀ, ਅੰਮ੍ਰਿਤਸਰ (ਏ.ਡੀ.ਏ) ਦੀ ਸਾਲਾਨਾ ਰਿਪੋਰਟ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ ।

11. ਸਾਲ 2013-14 ਲਈ ਪੰਜਾਬ ਰਾਜ ਜੰਗਲਾਤ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 31ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

12. ਸਾਲ 2012-13 ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀਜ਼ ਐਕਟ, 1970 ਦੀ ਧਾਰਾ 39(3) ਅਧੀਨ ਲੋੜੀਂਦਾ ਹੈ ।

13. 1-4-2012 ਤੋਂ 31-3-2013 ਦੇ ਸਮੇਂ ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੁਆਰਾ ਪ੍ਰਾਪਤ ਕੀਤੀਆਂ ਗਈਆਂ ਗ੍ਰਾਂਟਾਂ ਦੀ ਵਰਤੋਂ ਤੇ ਆਡਿਟ ਪ੍ਰੇਖਣ ਅਤੇ ਇਸ ਤੇ ਅਲੋਚਨਾਤਮਕ ਨੋਟ ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀਜ਼ ਐਕਟ, 1970 ਦੀ ਧਾਰਾ 34 (5) ਅਧੀਨ ਲੋੜੀਂਦਾ ਹੈ ।

14. ਸਾਲ 2012-13 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਪਟਿਆਲਾ (ਪੀ.ਆਰ.ਟੀ.ਸੀ) ਦੇ ਸਾਲਾਨਾ ਲੇਖੇ ਅਤੇ ਆਡਿਟ ਰਿਪੋਰਟ ਦੇ ਨਾਲ ਨਾਲ ਉਕਤ ਰਿਪੋਰਟ ਨੂੰ ਰੱਖਣ ਵਿਚ ਦੇਰੀ ਲਈ ਕਾਰਨਾਂ ਨੂੰ ਦਰਸਾਉਂਦਾ ਵਿਵਰਣ ਜਿਵੇਂ ਕਿ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਐਕਟ, 1950 ਦੀ ਧਾਰਾ 33 (4) ਅਧੀਨ ਲੋੜੀਂਦਾ ਹੈ ।

15. ਸਾਲ 2013-14 ਲਈ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

---

## LEGISLATIVE BUSINESS

## THE RIMT UNIVERSITY BILL, 2015

**ਮਾਨਯੋਗ ਸਪੀਕਰ :** ਸਰਦਾਰ ਸੁਰਜੀਤ ਸਿੰਘ ਰੱਖੜਾ, ਉੱਚੇਰੀ ਸਿੱਖਿਆ ਮੰਤਰੀ ਜੀ ਬਿਲ ਪੇਸ਼ ਕਰਨ।

**ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ (ਸਰਦਾਰ ਸੁਰਜੀਤ ਸਿੰਘ ਰੱਖੜਾ) :** ਸ਼੍ਰੀਮਾਨ ਜੀ, ਮੈਂ ਆਰ.ਆਈ.ਐਮ.ਟੀ. ਯੂਨੀਵਰਸਿਟੀ ਬਿਲ, 2015 ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

> ਕਿ ਆਰ.ਆਈ.ਐਮ.ਟੀ. ਯੂਨੀਵਰਸਿਟੀ ਬਿਲ, 2015 ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

> ਕਿ ਆਰ.ਆਈ.ਐਮ.ਟੀ. ਯੂਨੀਵਰਸਿਟੀ ਬਿਲ, 2015 ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਮਾਨਯੋਗ ਸਪੀਕਰ :** ਬਹਿਸ, ਹਾਂ ਜੀ ਸੇਖੜੀ ਸਾਹਿਬ ।

**ਸ਼੍ਰੀ ਅਸ਼ਵਨੀ ਸੇਖੜੀ (ਬਟਾਲਾ) :** ਸਪੀਕਰ ਸਾਹਿਬ, ਪੰਜਾਬ ਵਿਚ ਯੂਨੀਵਰਸਿਟੀਆਂ ਬਣਾਉਣ ਦੀ ਹੋੜ ਲੱਗੀ ਹੋਈ ਹੈ । ਹੁਣ ਤੱਕ ਬਹੁਤ ਸਾਰੀਆਂ ਪ੍ਰਾਈਵੇਟ ਯੂਨੀਵਰਸਿਟੀਆਂ ਬਣੀਆਂ ਹਨ । ਮੈਂ ਇਸ ਬਿਲ ਨੂੰ ਸਟੱਡੀ ਕਰ ਰਿਹਾ ਸੀ, ਮੰਤਰੀ ਜੀ ਨੇ ਜਿਹੜੀ ਪਰਪੋਜ਼ਲ ਦਿੱਤੀ ਹੈ ਕਿ ਹਾਇਰ ਐਜੂਕੇਸ਼ਨ ਇਨਕਲੂਡਿੰਗ ਪ੍ਰੋਫੈਸ਼ਨਲ ਐਜੂਕੇਸ਼ਨ ਭਾਵ ਇਸ ਯੂਨੀਵਰਸਿਟੀ ਵਿਚ ਮੈਡੀਕਲ ਸਿੱਖਿਆ ਵੀ ਦੇਣ ਜਾ ਰਹੇ ਹਨ । ਜਿਹੜੀਆਂ ਮੈਡੀਕਲ ਯੂਨੀਵਰਸਿਟੀਆਂ ਹਨ, ਉਹ ਤਾਂ ਬਹੁਤ ਹੀ ਹਾਈਲੀ ਸਪੈਸ਼ਲਾਈਜ਼ਡ ਤਰੀਕੇ ਨਾਲ ਬਣਾਉਣੀਆਂ ਚਾਹੀਦੀਆਂ ਹਨ । ਮੇਰਾ ਆਬਜੈਕਸ਼ਨ ਹੈ ਕਿ ਇਸ ਵਿਚ ਮੈਡੀਕਲ ਸਿੱਖਿਆ ਨਹੀਂ ਹੋਣੀ ਚਾਹੀਦੀ ਕਿਉਂਕਿ ਮੈਡੀਕਲ ਵਾਸਤੇ ਤਾਂ ਸਪੈਸ਼ਲੇਜਾਈਜ਼ੇਨਸ਼ ਹੀ ਵੱਖਰੀ ਹੈ, ਜਿਵੇਂ ਰਾਜ ਸਰਕਾਰ ਨੇ ਵੀ ਬਾਬਾ ਫਰੀਦ ਯੂਨੀਵਰਸਿਟੀ ਅਲੱਗ ਬਣਾਈ ਹੈ । ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਯੂਨੀਵਰਸਿਟੀਆਂ ਵਿਚ ਕੁਝ ਨਾ ਕੁਝ ਅਜਿਹਾ ਪ੍ਰੋਵੀਜ਼ਨ ਰੱਖਣਾ ਚਾਹੀਦਾ ਹੈ ਕਿ ਪੰਜਾਬ ਦੇ ਗਰੀਬ ਵਰਗ ਦੇ ਵਿਦਿਆਰਥੀਆਂ ਦੀ 25 ਜਾਂ 30 ਫੀਸਦੀ ਰਿਜ਼ਰਵੇਸ਼ਨ ਜ਼ਰੂਰ ਹੋਣੀ ਚਾਹੀਦੀ ਹੈ ਅਤੇ ਗਰੀਬ ਵਿਦਿਆਰਥੀਆਂ ਨੂੰ ਫਰੀ ਐਜੂਕੇਸ਼ਨ ਦੇਣੀ ਚਾਹੀਦੀ ਹੈ, ਇਹ ਮੇਰੀਆਂ ਦੋ ਤਜਵੀਜ਼ਾਂ ਹਨ । ਸੋ, ਇਸ ਬਿਲ ਵਿਚ ਇਹ ਅਮੈਂਡਮੈਂਟਾਂ ਹੋਣੀਆਂ ਚਾਹੀਦੀਆਂ ਹਨ ।

**ਸਰਦਾਰ ਬਲਬੀਰ ਸਿੰਘ ਸਿੱਧੂ (ਐਸ.ਏ.ਐਸ.ਨਗਰ) :** ਸਪੀਕਰ ਸਾਹਿਬ, ਐਜੂਕੇਸ਼ਨ ਨੂੰ ਪ੍ਰਫੁੱਲਤ ਕਰਨ ਵਾਸਤੇ ਯੂਨੀਵਰਸਿਟੀਆਂ ਬਹੁਤ ਵੱਡਾ ਰੋਲ ਅਦਾ ਕਰਦੀਆਂ ਹਨ ਪਰ ਅੱਜ ਜਿਹੜੀਆਂ ਯੂਨੀਵਰਸਿਟੀਆਂ ਹਨ, ਉਹ ਪੜ੍ਹਾਈ ਦੀਆਂ ਕਮਰਸ਼ੀਅਲ ਦੁਕਾਨਾਂ ਬਣ ਗਈਆਂ ਹਨ । ਮੇਰੇ ਹਲਕੇ ਵਿੱਚ ਤਕਰੀਬਨ ਚਾਰ-ਪੰਜ ਯੂਨੀਵਰਸਿਟੀਆਂ ਆਲਰੇਡੀ ਹਨ । ਜਿਹੜੇ ਬੱਚੇ ਉਥੇ ਪੜ੍ਹਦੇ ਹਨ, ਉਨ੍ਹਾਂ ਦਾ ਆਈ ਕਿਊ ਬਹੁਤ ਘੱਟ ਹੈ । ਜਿਹੜਾ ਬੱਚਾ ਬੀ.ਏ. ਨਹੀਂ ਕਰ ਸਕਦਾ, ਉਥੇ ਉਹ ਡਿਗਰੀ ਕਰ ਜਾਂਦਾ ਹੈ । ਉਹ ਪੈਸੇ ਲੈ ਕੇ ਅਤੇ ਸਿਫਾਰਸ਼ ਨਾਲ ਐਡਮਿਸ਼ਨ ਲੈ ਲੈਂਦੇ ਹਨ ਪਰ ਜਦੋਂ ਡਿਗਰੀ ਲੈ ਕੇ ਬੱਚਾ ਮਾਰਕਿਟ ਵਿਚ ਜਾਂਦਾ ਹੈ ਤਾਂ ਉਸ ਬੱਚੇ ਨੂੰ ਨੌਕਰੀ ਨਹੀਂ ਮਿਲਦੀ, ਫਿਰ ਬੱਚੇ

ਫਰੱਸਟਰੇਸ਼ਨ ਅਤੇ ਡਰੱਗਜ਼ ਵਾਲੇ ਪਾਸੇ ਨੂੰ ਜਾਂਦੇ ਹਨ । ਇਹ ਬਹੁਤ ਵੱਡਾ ਨੁਕਸਾਨ ਸਾਡੀ ਸੁਸਾਇਟੀ ਦਾ ਹੋ ਰਿਹਾ ਹੈ । ਜਿਵੇਂ ਪਹਿਲਾਂ ਕੇਵਲ ਪੰਜਾਬ ਯੂਨੀਵਰਸਿਟੀ, ਪੈਕ ਅਤੇ ਥਾਪਰ ਵਰਗੀਆਂ ਯੂਨੀਵਰਸਿਟੀਆਂ ਹੁੰਦੀਆਂ ਸਨ, ਵਿਦਿਆਰਥੀ ਇਨ੍ਹਾਂ ਯੂਨੀਵਰਸਿਟੀਆਂ ਵਿਚੋਂ ਪਾਸ ਆਊਟ ਬਾਅਦ ਵਿਚ ਹੁੰਦੇ ਸੀ, ਉਨ੍ਹਾਂ ਦੀ ਪਲੇਸਮੈਂਟ ਪਹਿਲਾਂ ਹੋ ਜਾਂਦੀ ਸੀ ਪਰ ਅੱਜ ਇਹ ਯੂਨੀਵਰਸਿਟੀਆਂ ਵਾਲੇ ਵੱਡੇ ਵੱਡੇ ਪਲੇਸਮੈਂਟ ਕੈਂਪ, ਸੈਮੀਨਾਰ ਕਰਵਾਉਂਦੇ ਹਨ, ਬਾਹਰਲੀਆਂ ਕੰਪਨੀਆਂ ਬੁਲਾਉਂਦੇ ਹਨ ਪਰ ਇਹ ਸਿਰਫ ਇਕ ਡਰਾਮੇਬਾਜ਼ੀ ਹੈ । ਮੁਹਾਲੀ ਵਿੱਚ ਮਹਿੰਦਰਾ ਐਂਡ ਮਹਿੰਦਰਾ ਦਾ ਬਹੁਤ ਵੱਡਾ ਯੂਨਿਟ ਹੈ, ਮੈਨੂੰ ਰੋਜ਼ ਕੋਈ ਨਾ ਕੋਈ ਸਿਫਾਰਸ਼ ਆਉਂਦੀ ਹੈ ਪਰ ਜਦੋਂ ਵਿਦਿਆਰਥੀ ਉਥੇ ਟੈਸਟ ਦੇਣ ਜਾਂਦਾ ਹੈ ਤਾਂ ਉਹ ਫੇਲ੍ਹ ਹੋ ਜਾਂਦੇ ਹਨ। ਅੱਜ ਜਿਹੜੀ ਇਹ ਯੂਨੀਵਰਸਿਟੀ ਦਾ ਬਿਲ ਲਿਆਂਦਾ ਹੈ, ਇਨ੍ਹਾਂ ਵਿਚ ਮਾਨੀਟਰਿੰਗ ਹੋਣੀ ਬਹੁਤ ਜ਼ਰੂਰੀ ਹੈ, ਜਿਵੇਂ ਅਸ਼ਵਨੀ ਜੀ ਨੇ ਕਿਹਾ ਹੈ ਕਿ ਰਿਜ਼ਰਵੇਸ਼ਨ ਹੋਣੀ ਬਹੁਤ ਜ਼ਰੂਰੀ ਹੈ । ਜਿਹੜੇ ਸਾਡੇ ਚੰਗੇ ਵਿਦਿਆਰਥੀ ਹਨ, ਉਹ ਪੈਸੇ ਦੀ ਕਮੀ ਕਾਰਨ ਦਾਖਲੇ ਤੋਂ ਵਾਂਝੇ ਰਹਿ ਜਾਂਦੇ ਹਨ ਪਰ ਘੱਟ ਨੰਬਰਾਂ ਵਾਲਾ ਪੈਸੇ ਦੇ ਜ਼ੋਰ ਤੇ ਦਾਖਲਾ ਲੈ ਜਾਂਦਾ ਹੈ । ਸੋ, ਸਰਕਾਰ ਦਾ ਕੋਈ ਨਾ ਕੋਈ ਕੰਟਰੋਲ ਇਨ੍ਹਾਂ ਯੂਨੀਵਰਸਿਟੀਆਂ ਤੇ ਜ਼ਰੂਰ ਹੋਣਾ ਚਾਹੀਦਾ ਹੈ । ਜੇਕਰ ਇਸ ਤਰ੍ਹਾਂ ਸਰਕਾਰ ਯੂਨੀਵਰਸਿਟੀਆਂ ਨੂੰ ਲਾਇਸੈਂਸ ਦੇਈ ਜਾਵੇਗੀ, ਯੂਨੀਵਰਸਿਟੀਆਂ ਖੁੱਲ੍ਹਦੀਆਂ ਜਾਣਗੀਆਂ ਤਾਂ ਮੈਂ ਕਹਿ ਸਕਦਾ ਹਾਂ ਕਿ ਹਿੰਦੁਸਤਾਨ ਵਿੱਚੋਂ highest rate of unemployment ਵਿੱਚ ਪੰਜਾਬ ਦਾ ਨੰਬਰ ਸਭ ਤੋਂ ਉਪਰ ਹੋਵੇਗਾ। ਆਪਾਂ ਕਹਿੰਦੇ ਹਾਂ ਕਿ 55 ਲੱਖ ਜਾਂ 60 ਲੱਖ ਨੌਜਵਾਨ ਸਾਡੇ ਬੇਰੁਜ਼ਗਾਰ ਹਨ ਪਰ ਇਸ ਵਿੱਚ ਯੂਨੀਵਰਸਿਟੀਆਂ ਦਾ ਬਹੁਤ ਵੱਡਾ ਰੋਲ ਹੈ । ਜਿਹੜਾ ਬੱਚਾ ਡਿਗਰੀ ਪਾਸ ਆਊਟ ਕਰਕੇ ਆਉਂਦਾ ਹੈ, ਬੀ.ਟੈੱਕ ਜਾਂ ਐਮ.ਟੈੱਕ ਕਰਦਾ ਹੈ ਤਾਂ ਉਸ ਦਾ ਸਟੈਂਡਰਡ ਇਹ ਹੋ ਜਾਂਦਾ ਹੈ ਕਿ ਮੈਂ ਤਾਂ ਹੁਣ ਗਜ਼ਟਿਡ ਅਫਸਰ ਲੱਗਣਾ ਹੈ ਪਰ ਗਜ਼ਟਿਡ ਅਫਸਰ ਵਾਲੀ ਨੌਕਰੀ ਮਿਲਦੀ ਨਹੀਂ ਹੈ । ਫਿਰ ਚੇਨ ਸਨੈਚਿੰਗ ਹੁੰਦੀ ਹੈ, ਕਿਤੇ ਕੁਝ ਹੋ ਰਿਹਾ ਹੈ, ਕਿਤੇ ਏ.ਟੀ.ਐਮ ਲੁੱਟੇ ਜਾ ਰਹੇ ਹਨ, ਤੁਸੀਂ ਰੋਜ਼ ਅਖਬਾਰਾਂ ਵਿੱਚ ਪੜ੍ਹਦੇ ਹੋਵੋਂਗੇ । ਉਹ ਸਾਰੇ ਇਸ ਪਾਸੇ ਨੂੰ ਚੱਲ ਪੈਂਦੇ ਹਨ, ਇਨ੍ਹਾਂ ਯੂਨੀਵਰਸਿਟੀਆਂ ਤੇ ਸਰਕਾਰ ਦਾ ਕੰਟ੍ਰੋਲ ਹੋਣਾ ਬਹੁਤ ਜ਼ਰੂਰੀ ਹੈ । ਅੱਜ ਮੇਰੇ ਕੋਲ ਸਵੇਰੇ ਇੱਕ ਬੱਚਾ ਆਇਆ ਸੀ, ਉਹ ਬੱਚਾ ਪੜ੍ਹਨ ਨੂੰ ਬੜਾ ਲਾਇਕ ਸੀ । ਉਹ ਗਰੀਬ ਪਰਿਵਾਰ ਨਾਲ ਸਬੰਧ ਰੱਖਦਾ ਸੀ । ਜਿਹੜਾ ਉਸ ਦਾ ਕੇਸ ਹੈ ਉਹ ਅੱਜ ਤੱਕ ਸੋਸ਼ਲ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਵੈਲਫੇਅਰ ਡਿਪਾਰਟਮੈਂਟ ਤੱਕ ਨਹੀਂ ਪਹੁੰਚਿਆ ਕਿ ਉਸ ਨੂੰ ਕੋਈ ਬੈਨੀਫਿਟ ਮਿਲ ਸਕੇ । ਮੈਂ ਪਰਸਨਲੀ ਤੌਰ ਤੇ ਉਸ ਦਾ ਕੇਸ ਰਜਿਸਟਰ ਕਰਵਾ ਕੇ ਆਇਆ ਹਾਂ ਅਤੇ ਫੀਸ ਭਰਵਾ ਕੇ ਆਇਆ ਹਾਂ । ਉਨ੍ਹਾਂ ਬੱਚਿਆਂ ਨੂੰ ਕਾਲਜ ਵਾਲੇ ਪ੍ਰੈਸ਼ਰਾਈਜ਼ ਕਰਦੇ ਹਨ ਕਿ ਤੁਸੀਂ ਜਾਂ ਤਾਂ ਪੈਸੇ ਜਮ੍ਹਾਂ ਕਰਵਾਓ ਨਹੀਂ ਤਾਂ ਅਸੀਂ ਤੁਹਾਨੂੰ ਐਗਜ਼ਾਮ ਵਿੱਚ ਬੈਠਣ ਨਹੀਂ ਦੇਣਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਯੂਨੀਵਰਸਿਟੀ ਦਾ ਲਾਇਸੈਂਸ ਦੇਣ ਤੋਂ ਪਹਿਲਾਂ ਸਾਨੂੰ ਬਹੁਤ ਸਖਤ ਹਦਾਇਤਾਂ ਜਾਰੀ ਕਰ ਦੇਣੀਆਂ ਚਾਹੀਦੀਆਂ ਹਨ ਕਿ ਸਰਕਾਰ ਦਾ ਕੰਟ੍ਰੋਲ ਉਸ ਯੂਨੀਵਰਸਿਟੀ ਤੇ ਹੋਵੇ ਜਾਂ ਉਸ ਵਿੱਚ ਕਿਸੇ ਪਾਰਟੀ ਦਾ ਸੰਬੰਧਿਤ ਐਮ.ਐਲ.ਏ ਹੋਵੇ, ਜਾਂ ਡੀ.ਸੀ. ਹੋਵੇ, ਜਿਹੜੇ ਕਿ ਚੈੱਕ ਰੱਖਣ ਕਿ ਸਹੀ ਤੇ ਪ੍ਰਾਪਰ ਤਰੀਕੇ ਨਾਲ ਕੀ ਇਹ ਯੂਨੀਵਰਸਿਟੀ ਕੰਮ ਕਰ ਰਹੀ ਹੈ ਕਿ ਨਹੀਂ ? ਅੱਜ ਕੱਲ੍ਹ ਬੱਚਿਆਂ ਦਾ ਸੋਸ਼ਣ ਹੋ ਰਿਹਾ ਹੈ । ਹਰ ਮਾਂ ਬਾਪ ਵਿੱਚ ਇਹ ਹੋੜ੍ਹ ਲੱਗੀ ਹੋਈ ਹੈ ਕਿ ਮੇਰਾ ਬੱਚਾ ਵੱਧ ਪੜ੍ਹ ਲਿਖ ਜਾਵੇ ਚਾਹੇ ਕੁਝ ਵੀ ਹੋ ਜਾਵੇ । ਜ਼ਮੀਨ, ਘਰ ਦੇ ਗਹਿਣੇ ਵੇਚ ਕੇ ਜਾਂ ਘਰ ਨੂੰ ਗਹਿਣੇ ਕਰਕੇ ਮਾਂ ਬਾਪ ਬੱਚਿਆਂ ਦੀ ਫੀਸ ਦਿੰਦੇ ਹਨ ਪਰ ਜਦੋਂ ਉਸ ਨੂੰ ਪਤਾ ਲਗਦਾ ਹੈ ਕਿ ਜਿਹੜੀ ਮੇਰੇ ਬੱਚੇ ਨੂੰ ਡਿਗਰੀ ਮਿਲੀ ਹੈ ਉਹ ਫੇਕ ਹੈ, ਇਸ ਦੀ ਮਾਰਕਿਟ ਵਿੱਚ ਵੈਲਿਊ ਨਹੀਂ ਹੈ, ਤਾਂ ਮਾਪੇ ਬਹੁਤ ਡੀਮਾਰੇ ਲਾਈਜ਼ ਹੁੰਦੇ ਹਨ । ਇਸ ਲਈ ਯੂਨੀਵਰਸਿਟੀ ਖੁੱਲ੍ਹਣਾ ਕੋਈ ਮਾੜੀ ਗੱਲ ਨਹੀਂ ਹੈ ਪਰ ਇਸ ਤੇ ਕੰਟ੍ਰੋਲ ਹੋਣਾ ਜ਼ਰੂਰੀ ਹੈ । ਜੇਕਰ ਅਸੀਂ ਪੜ੍ਹਾਈ ਦਾ ਲੈਵਲ ਹਾਈ ਰੱਖਾਂਗੇ ਤਾਂ ਹੀ ਸਾਡੇ ਬੱਚੇ ਅੱਗੇ ਵੱਧ ਸਕਦੇ ਹਨ । ਮੇਰੀ ਤੁਹਾਡੇ ਕੋਲ ਰਿਕੁਐਸਟ ਹੈ ਕਿ ਇਹ ਮਨਜ਼ੂਰੀ ਦੇਣ ਤੋਂ ਪਹਿਲਾਂ ਕੁਝ ਟਰਮਜ਼ ਐਂਡ ਕੰਡੀਸ਼ਨਜ਼ ਜ਼ਰੂਰ ਰੱਖਣੀਆਂ ਚਾਹੀਦੀਆਂ ਹਨ । ਧੰਨਵਾਦ ।

**ਮਾਨਯੋਗ ਸਪੀਕਰ :** ਹਾਂ ਜੀ, ਕਾਲੀਆ ਸਾਹਿਬ ।

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਆਭਾਰੀ ਹਾਂ ਕਿ ਇਹ ਜਿਹੜਾ ਬਿਲ ਪੇਸ਼ ਕੀਤਾ ਹੈ, ਉਸ ਉੱਤੇ ਬੋਲਣ ਦਾ ਮੌਕਾ ਦਿੱਤਾ ਹੈ । ਅੱਜ ਦੇ ਬਿਲ ਦਾ ਜਦੋਂ ਐਕਟ ਬਣੇਗਾ ਤਾਂ ਪੰਜਾਬ ਵਿੱਚ ਪ੍ਰਾਈਵੇਟ ਯੂਨੀਵਰਸਿਟੀਆਂ 12 ਹੋ ਜਾਣਗੀਆਂ । ਕੋਈ ਸਮਾਂ ਸੀ ਕਿ ਜਦੋਂ ਪੰਜਾਬ ਦੇ ਸਟੂਡੈਂਟਸ ਪੜ੍ਹਨਾ ਚਾਹੁੰਦੇ ਸੀ, ਇੰਜੀਨੀਅਰਿੰਗ ਕਰਨਾ ਚਾਹੁੰਦੇ ਸੀ ਤਾਂ ਉਨ੍ਹਾਂ ਨੂੰ ਦੂਸਰੇ ਪ੍ਰਦੇਸ਼ਾਂ ਵਿੱਚ ਜਾਣਾ ਪੈਂਦਾ ਸੀ, ਉਥੋਂ ਡਿਗਰੀ ਹਾਸਲ ਕਰਦੇ ਸੀ । ਹੁਣ ਪੰਜਾਬ ਵਿੱਚ ਪੰਜਾਬ ਦਾ ਵਿਦਿਆਰਥੀ ਪੜ੍ਹ ਸਕਦਾ

ਹੈ । ਇਸ ਲਿਹਾਜ ਨਾਲ ਦੇਖਿਆ ਜਾਵੇ ਤਾਂ ਠੀਕ ਲਗਦਾ ਹੈ । ਲੇਕਿਨ ਪੰਜਾਬ ਵਿੱਚ ਕਿੰਨੇ ਸਾਨੂੰ ਗਰੈਜੂਏਟ, ਡਾਕਟਰਜ਼, ਇੰਜੀਨੀਅਰਜ਼ ਚਾਹੀਦੇ ਹਨ, ਕਿੰਨੀ ਡਿਮਾਂਡ ਹੈ ਅਤੇ ਕਿੰਨੀ ਸਪਲਾਈ ਹੈ ਅਤੇ ਕਿੰਨੇ ਅਸੀਂ ਪੂਰੇ ਭਾਰਤ ਦੇ ਵਿੱਚ ਜ਼ਜ਼ਬ ਕਰ ਸਕਦੇ ਹਾਂ, ਇਸ ਦੀ ਅਸੈਸਮੈਂਟ ਹੋਣ ਤੋਂ ਬਾਅਦ ਉਨੀਆਂ ਹੀ ਯੂਨੀਵਰਸਿਟੀਆਂ ਖੋਲ੍ਹਣੀਆਂ ਚਾਹੀਦੀਆਂ ਹਨ, ਉਨੇ ਹੀ ਕਾਲਜਿਜ਼ ਖੋਲ੍ਹਣੇ ਚਾਹੀਦੇ ਹਨ ਕਿਉਂਕਿ ਕਿਤੇ ਇਹ ਨਾ ਹੋਵੇ ਕਿ ਪੋਸਟ ਗਰੈਜੂਏਟ ਡਾਕਟਰਜ਼, ਇੰਜੀਨੀਅਰਜ਼ ਦੀ ਤਾਦਾਦ ਇੰਨੀ ਵੱਧ ਜਾਏ ਕਿ ਜਿੰਨੀ ਸਾਨੂੰ ਇਥੇ ਰਿਕੁਆਇਰਮੈਂਟ ਨਾ ਹੋਵੇ । ਡਿਮਾਂਡ ਨਾਲੋਂ ਸਪਲਾਈ ਕਿਤੇ ਜ਼ਿਆਦਾ ਨਾ ਹੋ ਜਾਵੇ । ਪੰਜਾਬ ਸਰਕਾਰ ਨੇ ਕੁਝ ਰਿਕੁਆਇਰਮੈਂਟਸ ਪ੍ਰਾਈਵੇਟ ਯੂਨੀਵਰਸਿਟੀ ਨੂੰ ਖੋਲ੍ਹਣ ਲਈ ਰੱਖੀਆਂ ਹੋਈਆਂ ਹਨ । ਜਿਵੇਂ ਕਿ 35 ਏਕੜ ਲੈਂਡ ਹੋਣੀ ਚਾਹੀਦੀ ਹੈ, 10 ਹਜ਼ਾਰ ਸਿਕੁਏਅਰ ਮੀਟਰ ਵਿੱਚ ਐਡਮਨਿਸਟਰੇਟਿਵ ਕੰਪਲੈਕਸ ਔਰ ਜੇ ਸਿੰਗਲ ਡੋਮੇਨ ਹੈ ਜਾਂ ਇੰਜੀਨਿਰਿੰਗ ਜਾਂ ਆਰਟਸ ਹੀ ਡੋਮੇਨ ਹੈ ਤਾਂ 20 ਹਜ਼ਾਰ ਸਿਕੁਏਅਰ ਮੀਟਰ ਵਿੱਚ ਉਨ੍ਹਾਂ ਦਾ ਹੋਸਟਲ ਔਰ ਇਸੇ ਤਰ੍ਹਾਂ ਲਾਇਬਰੇਰੀ ਲਈ ਲਗਭਗ 20 ਹਜ਼ਾਰ ਵਰਗ ਮੀਟਰ ਦੀ ਰਿਕੁਆਇਰਮੈਂਟ ਹੈ । ਇਸ ਤੋਂ ਬਾਅਦ ਯੂ.ਜੀ.ਸੀ. ਦੀਆਂ ਗਾਈਡਲਾਈਨਜ਼ ਮੁਤਾਬਕ ਪ੍ਰਾਈਵੇਟ ਯੂਨੀਵਰਸਿਟੀ ਲਈ ਉਨ੍ਹਾਂ ਵੱਲੋਂ ਅਪਰੂਵਲ ਜ਼ਰੂਰੀ ਹੈ । ਇਸੇ ਤਰ੍ਹਾਂ ਹੀ ਸਿੰਗਲ ਕੰਪਲੈਕਸ ਹੋਵੇਗਾ । ਇੱਕ ਸਿੰਗਲ ਕੰਪਲੈਕਸ ਵਿੱਚ ਹੀ ਪੜ੍ਹਾ ਸਕਦੇ ਹਨ । ਆਫ ਸ਼ੋਰ (Offshore)ਨਹੀਂ ਕਰ ਸਕਦੇ । ਲਗਭਗ ਸਿੰਗਲ ਡੋਮੇਨ ਲਈ ਐਂਡੋਮੈਂਟ ਫੰਡ 3 ਕਰੋੜ ਰੁਪਏ ਅਤੇ ਮਲਟੀ ਡੋਮੇਨ ਲਈ ਐਂਡੋਮੈਂਟ ਫੰਡ 5 ਕਰੋੜ ਰੁਪਏ ਹੈ । ਇਸੇ ਤਰ੍ਹਾਂ ਜਿਹੜੀਆਂ ਰੈਗੂਲੇਟਰੀ ਬਾਡੀਜ਼ ਹਨ ਉਨ੍ਹਾਂ ਦੇ ਰੂਲਜ਼ ਅਤੇ ਰੈਗੂਲੇਸ਼ਨਜ਼ ਮੰਨਣੇ ਪੈਣਗੇ । ਇਹ ਬਿਲਕੁਲ ਠੀਕ ਹੈ । ਆਈਡੀਅਲ ਸਿਚੂਏਸ਼ਨ ਹੈ ਕਿ ਅਸੀਂ ਹਦਾਇਤਾਂ ਬਣਾਈਆਂ ਹਨ ਅਤੇ ਉਨ੍ਹਾਂ ਨੂੰ ਦੱਸ ਦਿੱਤਾ ਅਤੇ ਪ੍ਰਾਈਵੇਟ ਯੂਨੀਵਰਸਿਟੀਜ਼ ਇੰਪਲੀਮੈਂਟ ਕਰ ਰਹੇ ਹਨ । ਲੇਕਿਨ ਕੀ ਇਹ ਸਥਿਤੀ ਬਿਲਕੁਲ ਠੀਕ ਹੈ ? ਜਿੰਨੀਆਂ ਪੰਜਾਬ ਸਰਕਾਰ ਨੇ ਹਦਾਇਤਾਂ ਦਿੱਤੀਆਂ ਹਨ ਕੀ ਉਨ੍ਹਾਂ ਨੇ ਸਾਰੀਆਂ ਪੂਰੀਆਂ ਕੀਤੀਆਂ ਹਨ ? ਇਸ ਲਈ ਕੋਈ ਚੈੱਕ ਜਾਂ ਰੈਗੂਲੇਟਰੀ ਬਾਡੀ ਹੋਣੀ ਚਾਹੀਦੀ ਹੈ । ਅਸੀਂ ਕਿਸ ਤਰ੍ਹਾਂ ਪਤਾ ਕਰਾਂਗੇ ਕਿ ਉਨ੍ਹਾਂ ਨੇ ਦਿੱਤੇ ਸਮੇਂ ਵਿੱਚ ਹਦਾਇਤਾਂ ਦੀ ਪਾਲਣਾ ਕੀਤੀ ਹੈ ਕਿ ਨਹੀਂ ? ਹਾਲੇ ਤੱਕ ਇਸ ਤਰ੍ਹਾਂ ਦਾ ਕੋਈ ਚੈੱਕ ਨਹੀਂ ਹੈ । ਜਿਹੜਾ University Grants Commission Act ਹੈ, ਉਸ ਦਾ ਸੈਕਸ਼ਨ 22 ਕਹਿੰਦਾ ਹੈ ਕਿ ਇਹ ਨੋਟੀਫਾਈ ਕੀਤਾ ਜਾਂਦਾ

[ ਸ਼੍ਰੀ ਮਨੋਰੰਜਨ ਕਾਲੀਆ ]

ਹੈ ਕਿ ਡਿਗਰੀਆਂ ਗਰਾਂਟ ਹੋ ਸਕਦੀਆਂ ਹਨ । ਯੂਨੀਵਰਸਿਟੀ ਗਰਾਂਟਸ ਕਮਿਸ਼ਨ ਨੇ ਮਾਰਚ, 2014 ਨੂੰ ਨੋਟੀਫਾਈ ਕਰ ਦਿੱਤਾ, ਮੇਰੇ ਕੋਲ ਉਸ ਦਾ ਚਾਰਟ ਵੀ ਹੈ । ਉਸ ਵਿੱਚ ਉਨ੍ਹਾਂ ਨੇ ਘੱਟੋ-ਘੱਟ ਯੋਗਤਾ ਰੱਖੀ ਹੋਈ ਹੈ ਕਿ ਜੇਕਰ ਕਿਸੇ ਨੇ ਕੋਈ ਡਿਗਰੀ ਪ੍ਰਾਪਤ ਕਰਨੀ ਹੈ ਤਾਂ ਉਹ ਘੱਟੋ ਘੱਟ 10+2 ਹੋਣਾ ਚਾਹੀਦਾ ਹੈ । ਇਸ ਦਾ ਮਤਲਬ ਇਹ ਹੈ ਕਿ ਕੋਈ ਵੀ ਯੂਨੀਵਰਸਿਟੀ ਦਸਵੀਂ ਦੇ ਬੱਚੇ ਨੂੰ ਭਰਤੀ ਕਰਕੇ ਡਿਗਰੀ ਗਰਾਂਟ ਨਹੀਂ ਕਰ ਸਕਦੀ । 10+2 ਜ਼ਰੂਰੀ ਹੈ । ਇਸ ਤਰ੍ਹਾਂ ਦੇਖਣ ਵਿੱਚ ਆਇਆ ਹੈ ਕਿ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਵੱਲੋਂ ਡਿਪਲੋਮਾ ਕੋਰਸਿਜ਼ ਅਲਾਊਡ ਨਹੀਂ ਹਨ । ਲੇਕਿਨ ਕਈ ਯੂਨੀਵਰਸਿਟੀਆਂ ਨੇ ਡਿਪਲੋਮਾ ਕੋਰਸਿਜ਼ ਸ਼ੁਰੂ ਕੀਤੇ ਅਤੇ ਮਿਨੀਮਮ ਕੁਆਲੀਫਿਕੇਸ਼ਨ ਦਸਵੀਂ ਰੱਖੀ ਹੋਈ ਹੈ । ਉਸ ਨੂੰ ਤਿੰਨ ਸਾਲ ਦੇ ਡਿਪਲੋਮੇ ਤੋਂ ਬਾਅਦ ਇਜਾਜ਼ਤ ਦਿੱਤੀ ਹੋਈ ਹੈ ਕਿ ਤੁਸੀਂ ਇੰਜੀਨੀਅਰਿੰਗ ਕਰ ਸਕਦੇ ਹੋ। ਇਹ ਗੱਲ ਬੜੀ ਗੰਭੀਰ ਹੈ ਕਿ ਪੰਜਾਬ ਸਰਕਾਰ ਨੇ ਜਿਹੜੇ ਰੂਲਜ਼ ਅਤੇ ਰੈਗੂਲੇਸ਼ਨਜ਼ ਬਣਾਏ ਹਨ ਕਿ ਇਨ੍ਹਾਂ ਨੂੰ ਤੁਸੀਂ ਫਾਲੋ ਕਰੋ, ਉਹ ਫਾਲੋਅ ਨਹੀਂ ਹੋ ਰਹੇ ਅਤੇ ਯੂ.ਜੀ.ਸੀ. ਦੇ ਰੂਲਜ਼ ਅਤੇ ਰੈਗੂਲੇਸ਼ਨਜ਼ ਵੀ ਫਾਲੋ ਨਹੀਂ ਹੋ ਰਹੇ। ਇਸ ਨੂੰ ਜਾਂਚਣ ਦੀ ਜ਼ਰੂਰਤ ਹੈ ਕਿਉਂਕਿ ਜੇਕਰ ਕੱਲ੍ਹ ਨੂੰ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਵਿੱਚ ਇਹ ਗੱਲ ਆ ਜਾਂਦੀ ਹੈ ਕਿ ਦਸਵੀਂ ਦੇ ਬੱਚੇ ਨੂੰ ਡਿਪਲੋਮਾ ਕਰਵਾ ਕੇ ਇੰਜੀਨੀਅਰਿੰਗ ਕਰਵਾ ਦਿੱਤੀ ਹੈ ਅਤੇ ਉਹ ਡਿਗਰੀ ਕੈਂਸਲ/ਡੀ-ਰੈਕੋਗਨਾਈਜ਼ ਵੀ ਕਰ ਸਕਦੇ ਹਨ । ਇਸ ਲਈ ਜ਼ਰੂਰੀ ਹੈ ਕਿ ਇਸ ਨੂੰ ਜ਼ਰੂਰ ਵਾਚਿਆ ਜਾਵੇ ।

ਇਸੇ ਤਰ੍ਹਾਂ ਇਸ ਗੱਲ ਤੇ ਕੋਈ ਚੈੱਕ ਨਹੀਂ ਹੈ ਕਿ ਕਿੰਨੇ ਬੱਚੇ ਦਾਖਲ ਹੋਣੇ ਚਾਹੀਦੇ ਹਨ । ਇੱਕ ਯੂਨੀਵਰਸਿਟੀ ਨੇ ਬੀ.ਐਸ.ਸੀ. ਐਗਰੀਕਲਚਰ ਲਈ 400 ਬੱਚੇ ਭਰਤੀ ਕਰ ਲਏ । ਖਾਲਸਾ ਕਾਲਜ, ਅੰਮ੍ਰਿਤਸਰ ਵਿੱਚ ਕੇਵਲ 60 ਸਟੂਡੈਂਟਸ ਅਲਾਊਡ ਹਨ । ਜਦੋਂ ਵੀ ਕੋਈ ਡੋਮੇਨ ਸ਼ੁਰੂ ਕਰਨਾ ਹੁੰਦਾ ਹੈ ਤਾਂ ਕੰਡੀਸ਼ਨ ਹੁੰਦੀ ਹੈ ਕਿ ਇਨਫ੍ਰਾਸਟਰੱਕਚਰ ਹੋਣਾ ਜ਼ਰੂਰੀ ਹੈ । ਜਿਹੜਾ ਵੀ ਡੋਮੇਨ ਜਾਂ ਕੋਰਸ ਸ਼ੁਰੂ ਕੀਤਾ ਜਾ ਰਿਹਾ ਹੈ, ਕੀ ਉਸ ਦੀ ਫੈਕਲਟੀ ਵਿੱਚ ਪ੍ਰੋਫੈਸਰ ਪੂਰੇ ਹਨ ਕਿ ਨਹੀਂ, ਇਹ ਦੇਖਣਾ ਜ਼ਰੂਰੀ ਹੁੰਦਾ ਹੈ । ਇਹ ਸਾਰੀਆਂ ਗੱਲਾਂ ਪ੍ਰਾਈਵੇਟ ਯੂਨੀਵਰਸਿਟੀਆਂ ਤੇ ਛੱਡ ਦਿੱਤੀਆਂ ਗਈਆਂ ਹਨ ਤੇ ਕੋਈ ਚੈੱਕ ਨਹੀਂ ਹੈ । ਇੱਕ ਯੂਨੀਵਰਸਿਟੀ 400 ਬੱਚੇ ਭਰਤੀ ਕਰਦੀ ਹੈ ਜਦੋਂ ਕਿ ਉਥੇ

ਬੀ.ਐਸ.ਸੀ. ਐਗਰੀਕਲਚਰ ਲਈ ਫਾਰਮ ਹਾਊਸ ਅਤੇ ਡੇਅਰੀ ਜ਼ਰੂਰੀ ਹੈ, ਉਹ ਵੀ ਉਥੇ ਹੈ ਨਹੀਂ । ਇਸ ਨਾਲ ਹੋਣਾ ਕੀ ਹੈ ਕਿ ਜਿਹੜੇ 400 ਬੱਚੇ ਦਾਖਲ ਹੋਏ ਹਨ, ਉਨ੍ਹਾਂ ਨੂੰ ਆਉਣਾ-ਜਾਣਾ ਤਾਂ ਕੁਝ ਨਹੀਂ ਪਰ ਉਸ ਨੂੰ ਬੀ.ਐਸ.ਸੀ. ਐਗਰੀਕਲਚਰ ਦੀ ਕਾਗਜ਼ੀ ਡਿਗਰੀ ਮਿਲ ਜਾਣੀ ਹੈ । ਇਸੇ ਤਰ੍ਹਾਂ ਹੀ ਜਿਹੜੀ ਫੈਕਲਟੀ ਦੀ ਭਰਤੀ ਕਰਨੀ ਹੈ, ਕੀ ਉਹ ਸਹੀ ਕੁਆਲੀਫਾਈਡ ਹੁੰਦੀ ਹੈ, ਇਸ ਲਈ ਵੀ ਕੋਈ ਚੈੱਕ ਨਹੀਂ ਹੈ । ਅਸੀਂ ਸਭ ਕੁਝ ਪ੍ਰਾਈਵੇਟ ਯੂਨੀਵਰਸਿਟੀ ਤੇ ਛੱਡ ਦਿੱਤਾ ਹੈ ਕਿ ਉਹ ਜੋ ਕਰ ਰਹੇ ਹਨ ਠੀਕ ਕਰ ਰਹੇ ਹਨ ਪਰ ਇਹ ਠੀਕ ਹੋ ਰਿਹਾ ਹੈ ਕਿ ਨਹੀਂ, ਇਸ ਗੱਲ ਦੀ ਕੋਈ ਜਾਂਚ-ਪੜਤਾਲ ਨਹੀਂ ਕੀਤੀ ਜਾ ਰਹੀ । ਇਕ ਗੱਲ ਬੜੀ ਗੰਭੀਰ ਹੈ ਕਿ ਪੰਜਾਬ ਵਿਚ ਇਕ ਗੁਰੂ ਰਵਿਦਾਸ ਆਯੁਰਵੈਦਿਕ ਯੂਨੀਵਰਸਿਟੀ ਬਣੀ ਹੋਈ ਹੈ । ਉਸ ਦੀ ਡਿਗਰੀ CCIM ਨੇ ਰਿਕੋਗਨਾਈਜ਼ ਨਹੀਂ ਕੀਤੀ ਹੋਈ । ਗੁਰੂ ਰਵਿਦਾਸ ਯੂਨੀਵਰਸਿਟੀ ਵਾਲਿਆਂ ਦੇ ਪਿੱਛੇ ਜਿਹੇ ਮੇਰੇ ਕੋਲ ਸਟੂਡੈਂਟਸ ਆਏ ਸੀ ਤੇ ਉਨ੍ਹਾਂ ਦੀ ਡਿਗਰੀ ਦੇ ਪਿੱਛੇ ਲਿਖਿਆ ਹੋਇਆ ਹੈ, ਉਹ ਮੈਂ ਪੜ੍ਹ ਦਿੰਦਾ ਹਾਂ:

> "Sri Guru Ravidas Ayurvedic University , Hoshiarpur, Punjab has been awarded the provisional registration only as the said University has been existing as a result of the State Act and the candidates are not at fault and the deficiency lies with the University and the CCIM and the candidate has given an affidavit/declaration that the said provisional declaration is at its own risk ."

ਕਹਿਣ ਦਾ ਭਾਵ ਹੈ ਕਿ ਇਕ ਪਾਸੇ ਤਾਂ ਰਜਿਸਟਰਾਰ ਇਹ ਕਹਿ ਰਿਹਾ ਹੈ ਕਿ ਸਟੂਡੈਂਟਸ ਦਾ ਕੋਈ ਫਾਲਟ ਨਹੀਂ ਹੈ । ਇਹ ਗੱਲ ਯੂਨੀਵਰਸਿਟੀ ਦੀ ਅਤੇ CCIM ਦੀ ਹੈ ਲੇਕਿਨ ਜਿਹੜੀ ਡਿਗਰੀ ਦੀ ਰਿਸਪਾਂਸੀਬਿਲਟੀ ਹੈ, ਉਹ ਸਟੂਡੈਂਟਸ ਉਤੇ ਹੈ । ਇਹ ਗੰਭੀਰ ਮਸਲਾ ਹੈ । ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਵੀ ਕਹਾਂਗਾ ਅਤੇ ਮਾਨਯੋਗ ਮੁੱਖ ਮੰਤਰੀ ਜੀ ਨੂੰ ਵੀ ਕਹਾਂਗਾ ਕਿ ਇਸ ਗੱਲ ਦਾ ਜਲਦੀ ਤੋਂ ਜਲਦੀ ਨਿਪਟਾਰਾ ਹੋਣਾ ਚਾਹੀਦਾ ਹੈ ਕਿਉਂਜੋ ਇਹ ਗੁਰੂ ਰਵਿਦਾਸ ਯੂਨੀਵਰਸਿਟੀ ਦੇ ਬੱਚਿਆਂ ਦੇ ਭਵਿੱਖ ਦਾ ਸਵਾਲ

[ ਸ਼੍ਰੀ ਮਨੋਰੰਜਨ ਕਾਲੀਆ ]

ਹੈ । ਸਪੀਕਰ ਸਾਹਿਬ, ਪਿਛਲੇ ਦਿਨੀ ਯੂ.ਪੀ. ਵਿੱਚ 368 ਅਸਾਮੀਆਂ ਪੀਅਨਜ਼ ਦੀਆਂ ਐਡਵਰਟਾਈਜ਼ ਹੋਈਆਂ ਸਨ ਅਤੇ ਉਥੇ 23 ਲੱਖ ਲੋਕਾਂ ਨੇ ਅਪਲਾਈ ਕੀਤਾ ਹੈ । ਉਨ੍ਹਾਂ ਵਿਚੋਂ ਦੋ ਲੱਖ ਕੈਂਡੀਡੇਟ ਗਰੈਜੂਏਟ, ਬੀ.ਕਾਮ, ਬੀ.ਟੈੱਕ ਅਤੇ ਐੱਮ.ਕਾਮ ਸਨ ਅਤੇ ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਵੱਡੀ ਹੈਰਾਨੀ ਵਾਲੀ ਗੱਲ ਇਹ ਹੈ ਕਿ 255 ਡੌਕਟਰੇਟ ਡਿਗਰੀ ਵਾਲਿਆਂ ਨੇ ਅਪਲਾਈ ਕੀਤਾ ਹੈ । ਇਸ ਦਾ ਮਤਲਬ ਹੈ ਕਿ ਜਾਂ ਤਾਂ ਉਥੇ ਇੰਨੇ ਗਰੈਜੂਏਟਸ ਅਤੇ ਇੰਜੀਨੀਅਰਾਂ ਦੀ ਲੋੜ ਨਹੀਂ ਸੀ ਅਤੇ ਉਹ ਅਨਇੰਪਲਾਇਡ ਹੀ ਘੁੰਮਦੇ ਹਨ । ਉਹ ਹੁਣ ਇੰਪਲਾਇਮੈਂਟ ਚਾਹੁੰਦੇ ਹਨ ਕਿ ਪੀਅਨ ਦੀ ਹੀ ਨੌਕਰੀ ਮਿਲ ਜਾਵੇ । ਇਸ ਦਾ ਮਤਲਬ ਕਿ ਜਿਥੋਂ ਡਿਗਰੀਆਂ ਗਰਾਂਟ ਹੋਈਆਂ ਹਨ, ਉਨ੍ਹਾਂ ਕੋਲ ਇਨਫਰਾਸਟਰੱਕਚਰ ਨਹੀਂ ਸੀ ਅਤੇ ਉਨ੍ਹਾਂ ਨੂੰ ਆਉਂਦਾ-ਜਾਂਦਾ ਕੁਝ ਨਹੀਂ ਸੀ ਤੇ ਉਨ੍ਹਾਂ ਨੂੰ ਕਿਸੇ ਨੇ ਨਹੀਂ ਰੱਖਿਆ ਜਿਸ ਕਰਕੇ ਹੁਣ ਉਹ ਪੀਅਨ ਦੀ ਨੌਕਰੀ ਭਾਲਦੇ ਹਨ ।

* 4.02 ਵਜੇ ਬਾਅਦ ਦੁਪਹਿਰ) (ਇਸ *ਸਮੇਂ ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ, ਮੈਂਬਰ, ਪੈਨਲ ਆਫ ਚੇਅਰਮੈੱਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਚੇਅਰਮੈਨ ਸਾਹਿਬ, ਇਹ ਸੀਰੀਅਸ ਗੱਲ ਹੈ ਅਤੇ ਇਸ ਦੇ ਲਈ ਕੋਈ ਨਾ ਕੋਈ ਚੈੱਕ ਬਣਾਇਆ ਜਾਵੇ । ਪਿਛਲੇ ਦਿਨੀ ਮੰਤਰੀ ਸਾਹਿਬ ਨੇ ਵੀ ਇਹ ਵਾਅਦਾ ਕੀਤਾ ਸੀ ਕਿ ਅਸੀਂ ਇਸ ਵਿਚ ਰੈਗੂਲੇਟਰੀ ਕਮਿਸ਼ਨ ਬਣਾਵਾਂਗੇ ਜਿਹੜੀ ਕਿ ਫੀਸ, ਫੈਕਲਟੀ, ਐਡਮਿਸ਼ਨ ਅਤੇ ਇਨਫਰਾਸਟਰੱਕਚਰ ਸੰਬੰਧੀ ਚੈੱਕ ਰੱਖੇਗੀ । ਜੇਕਰ ਰੈਗੂਲੇਟਰੀ ਅਥਾਰਟੀ ਹੋਵੇਗੀ ਤਾਂ ਫਿਰ ਪ੍ਰਾਈਵੇਟ ਯੂਨੀਵਰਸਿਟੀਆਂ ਉਤੇ ਚੈੱਕ ਰਹੇਗਾ । ਸਾਡਾ ਗੁਆਂਢੀ ਪ੍ਰਦੇਸ਼, ਹਿਮਾਚਲ ਪ੍ਰਦੇਸ਼ ਹੈ, ਉਸ ਨੇ ਰੈਗੂਲੇਟਰੀ ਕਮਿਸ਼ਨ ਬਣਾ ਦਿੱਤਾ ਹੈ । ਇਸ ਲਈ ਮੈਂ ਤੁਹਾਡੇ ਦੁਆਰਾ ਬੇਨਤੀ ਕਰਦਾ ਹਾਂ ਕਿ ਜਿਥੇ ਅਸੀਂ ਸੋਚ ਰਹੇ ਹਾਂ ਕਿ ਅਸੀਂ ਯੂਨੀਵਰਸਿਟੀਆਂ ਬਣਾ ਕੇ ਸਿੱਖਿਆ ਦਾ ਪਸਾਰ ਕਰ ਰਹੇ ਹਾਂ ਪ੍ਰੰਤੂ ਦੇਖਣਾ ਇਹ ਹੈ ਕਿ ਕੀ ਅਸੀਂ ਕੁਆਲਿਟੀ ਐਜੂਕੇਸ਼ਨ ਸਹੀ ਮਾਅਨਿਆਂ ਵਿਚ ਪ੍ਰੋਵਾਈਡ ਕਰ ਰਹੇ ਹਾਂ ਜਾਂ ਨਹੀਂ ? ਕਿਧਰੇ ਇਹ ਤਾਂ ਨਹੀਂ ਕਿ ਕਾਗਜ਼ੀ ਡਿਗਰੀਆਂ ਹੀ ਦੇ ਦਿੱਤੀਆਂ ਪ੍ਰੰਤੂ ਉਨ੍ਹਾਂ ਨੂੰ ਆਉਂਦਾ-ਜਾਂਦਾ ਕੁਝ ਵੀ ਨਾ ਹੋਵੇ । ਇਹ ਵੀ ਹੋ ਸਕਦਾ ਹੈ ਕਿ ਐਬਸੈਂਟੀ ਸਟੂਡੈਂਟਸ ਨੂੰ ਵੀ ਡਿਗਰੀਆਂ ਗਰਾਂਟ ਕੀਤੀਆਂ ਜਾ

ਰਹੀਆਂ ਹੋਣ । ਕਿਉਂਕਿ ਪਿਛਲੇ ਦਿਨੀਂ ਮਾਨਯੋਗ ਸੁਪਰੀਮ ਕੋਰਟ ਨੇ ਆਰਡਰ ਦਿੱਤੇ ਸਨ ਕਿ ਜਿੰਨੇ ਵੀ ਐਡਵੋਕੇਟ ਬਾਰ ਦੇ ਮੈਂਬਰ ਹਨ, ਮੈਂ ਵੀ ਇਸੇ ਐਡਵੋਕੇਟ ਕੈਟੇਗਰੀ ਵਿਚ ਆਉਂਦਾ ਹਾਂ, ਉਨ੍ਹਾਂ ਦੀਆਂ ਡਿਗਰੀਆਂ ਚੈੱਕ ਕੀਤੀਆਂ ਜਾਣ ਕਿ ਉਨ੍ਹਾਂ ਨੇ ਕਿਥੋਂ ਕਿਥੋਂ ਲਈਆਂ ਹਨ । ਇਸ ਸੰਦਰਭ ਵਿੱਚ ਕੁਝ ਫੇਕ ਡਿਗਰੀਆਂ ਵੀ ਸਾਹਮਣੇ ਆਈਆਂ ਹਨ । ਇਹ ਮਾਮਲਾ ਬੜਾ ਗੰਭੀਰ ਹੈ ਪਰ ਮਾਨਯੋਗ ਚੇਅਰਮੈਨ ਸਾਹਿਬ, ਜਿਥੇ ਆਰ.ਆਈ.ਐਮ.ਟੀ. ਯੂਨੀਵਰਸਿਟੀ ਹੋਰ ਬਣਾ ਰਹੇ ਹੋ, ਮੈਂ ਚਾਹੁੰਦਾ ਹਾਂ ਕਿ ਜਿਹੜੀ ਐਸ਼ਿਓਰੈਂਸ ਪੰਜਾਬ ਸਰਕਾਰ ਵੱਲੋਂ, ਮੰਤਰੀ ਸਾਹਿਬ ਨੇ ਦਿੱਤੀ ਸੀ ਕਿ ਰੈਗੂਲੇਟਰੀ ਕਮਿਸ਼ਨ ਜਲਦੀ ਤੋਂ ਜਲਦੀ ਲੈ ਕੇ ਆਵਾਂਗੇ, ਉਹ ਤੁਰੰਤ ਲਿਆਂਦਾ ਜਾਵੇ । ਸੋ, ਮੈਂ ਇੰਨੀਆਂ ਹੀ ਬੇਨਤੀਆਂ ਕਰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਇਕਬਾਲ ਸਿੰਘ ਝੂੰਦਾਂ (ਅਮਰਗੜ੍ਹ) :** ਮਾਨਯੋਗ ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਪ੍ਰਾਈਵੇਟ ਯੂਨੀਵਰਸਿਟੀ ਬਿਲ ਲਿਆਂਦਾ ਗਿਆ ਹੈ, ਇਸ ਬਾਰੇ ਮੈਂ ਦੋ-ਤਿੰਨ ਪੁਆਇੰਟ ਮਾਨਯੋਗ ਮੰਤਰੀ ਜੀ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ । ਇੱਕ ਤਾਂ ਪਹਿਲਾਂ ਵੀ ਸੇਖੜੀ ਸਾਹਿਬ ਨੇ ਗੱਲ ਕੀਤੀ ਸੀ ਤੇ ਮੈਂ ਉਸ ਗੱਲ ਦੀ ਤਾਈਦ ਕਰਦਾ ਹਾਂ ਕਿ ਸਾਡੇ ਪੰਜਾਬ ਵਿੱਚ ਜਿਹੜੇ ਬੱਚੇ ਹਨ, ਉਨ੍ਹਾਂ ਲਈ ਰਿਜ਼ਰਵੇਸ਼ਨ ਅਤੇ ਫੀਸਾਂ ਵਿੱਚ ਗੌਰਮਿੰਟ ਦਾ ਚੈਕ ਹਰ ਹਾਲਤ ਵਿੱਚ ਹੋਣਾ ਚਾਹੀਦਾ ਹੈ ਤਾਂ ਕਿ ਇਹ ਐਨਸ਼ਿਓਰ ਹੋ ਸਕੇ ਕਿ ਉਸ ਵਿੱਚ ਪੰਜਾਬ ਨੂੰ ਕੀ ਲਾਭ ਮਿਲੇਗਾ । ਕਿਤੇ ਇਹ ਨਾ ਹੋਵੇ ਕਿ ਜਿਵੇਂ ਦਸ-ਵੀਹ ਸਾਲ ਪਹਿਲਾਂ ਸਾਡੇ ਬੱਚੇ ਬਿਹਾਰ ਅਤੇ ਜੰਮੂ ਕਸ਼ਮੀਰ ਤੋਂ ਡਿਗਰੀਆਂ ਲੈ ਕੇ ਆਉਂਦੇ ਸਨ ਤੇ ਉਨ੍ਹਾਂ ਨੂੰ ਇੱਥੇ ਕੋਈ ਮਾਨਤਾ ਨਹੀਂ ਦਿੱਤੀ ਜਾਂਦੀ ਸੀ । ਕਿਤੇ ਇਹੀ ਹਾਲ ਪੰਜਾਬ ਦਾ ਨਾ ਹੋਵੇ ਜਿਹੜੇ ਇੱਥੋਂ ਡਿਗਰੀਆਂ ਲੈ ਕੇ ਜਾਣ, ਉਨ੍ਹਾਂ ਦੀ ਕਿਤੇ ਮਾਨਤਾ ਨਾ ਹੋਵੇ । ਸੋ, ਇਹ ਕਿਤੇ ਧੰਦਾ ਨਾ ਬਣ ਜਾਵੇ ਤੇ ਐਜੂਕੇਸ਼ਨ ਦੇ ਖੇਤਰ ਵਿੱਚ ਜਿਹੜੀਆਂ ਪਰਾਬਲਮਜ਼ ਹਨ, ਉਨ੍ਹਾਂ ਨੂੰ ਜ਼ਰੂਰ ਧਿਆਨ ਵਿੱਚ ਰੱਖਿਆ ਜਾਵੇ । ਦੂਸਰੀ ਬੇਨਤੀ ਇਹ ਹੈ ਕਿ ਇਨ੍ਹਾਂ ਨੇ ਜੋ ਕਾਲਮ 17 ਵਿੱਚ ਲਿਖਿਆ ਹੈ ਕਿ ਨਿਮਨਲਿਖਤ ਵਿਅਕਤੀ ਸ਼ਾਮਲ ਹੋਣਗੇ ਪਰ ਇਸ ਵਿੱਚ ਸਾਰੀਆਂ ਪਾਵਰਜ਼ ਚਾਂਸਲਰ ਨੂੰ ਦੇ ਦਿੱਤੀਆਂ ਗਈਆਂ ਹਨ । ਇਸ ਤੋਂ ਇਲਾਵਾ ਸਰਕਾਰ ਦੁਆਰਾ ਇੱਕ ਵਿਦਵਾਨ ਨਾਮਜ਼ਦ ਹੋਵੇਗਾ ਪਰ ਨਾਲ ਹੀ ਕਾਲਮ ਨੰ. 26 ਵਿੱਚ ਲਿਖਿਆ ਹੈ ਕਿ ਉਸ ਵਿੱਚ ਤਰਮੀਮ ਕਰਨ ਤੇ ਹੋਰ ਸਾਰੀਆਂ ਅਥਾਰਟੀਜ਼ ਅਤੇ ਸੰਵਿਧਾਨਕ ਸ਼ਕਤੀਆਂ ਦੇ ਕੰਮ ਉਹੀ ਹੋਣਗੇ

[ ਸਰਦਾਰ ਇਕਬਾਲ ਸਿੰਘ ਝੂੰਦਾਂ ]

ਜੋ ਸਮੇਂ ਸਮੇਂ ਤੇ ਬਣਾਏ ਜਾਣਗੇ । ਇਸ ਲਈ ਇਹ ਜਿਹੜਾ ਪੁਲੰਦਾ ਅੱਜ ਪੇਸ਼ ਕੀਤਾ ਜਾ ਰਿਹਾ ਹੈ, ਇਹ ਵੀ ਕੋਈ ਮਾਇਨਾ ਨਹੀਂ ਰਖਵਾਉਂਦਾ ਕਿਉਂਕਿ ਉਨ੍ਹਾਂ ਦਾ ਜਿਹੜਾ ਬੋਰਡ ਹੈ, ਉਹ ਵੀ ਅਮੈਂਡਮੈਂਟ ਕਰ ਸਕਦਾ ਹੈ। ਸੋ, ਸਰਕਾਰ ਦਾ ਚੈੱਕ ਜਿਹੜਾ ਹੈ, ਇਹ ਕਿਤੇ ਵੀ ਨਜ਼ਰ ਨਹੀਂ ਆ ਰਿਹਾ, ਇਸ ਲਈ ਸਰਕਾਰ ਦੇ ਚੈੱਕ ਬਾਰੇ ਜ਼ਰੂਰ ਧਿਆਨ ਵਿੱਚ ਰੱਖਿਆ ਜਾਵੇ । ਇਸੇ ਤਰ੍ਹਾਂ ਕਾਲਮ ਨੰ. 16 ਵਿੱਚ ਲਿਖਿਆ ਹੈ ਕਿ ਰਾਜ ਸਰਕਾਰ ਦੇ ਪ੍ਰਤੀਨਿਧੀ ਦੇ ਰੂਪ ਵਿੱਚ ਸਿੱਖਿਆ ਸੰਬੰਧੀ ਡਾਇਰੈਕਟਰ ਹੋਵੇਗਾ ਪਰ ਉਸ ਦੀਆਂ ਕੀ ਪਾਵਰਜ਼ ਹੋਣਗੀਆਂ, ਕੀ ਉਸ ਦਾ ਸੁਝਾਅ ਜਾਂ ਨੋਟ ਜਿਹੜਾ ਹੈ, ਉਹ ਯੂਨੀਵਰਸਿਟੀ ਤੇ ਬਾਈਂਡ ਹੋਵੇਗਾ ਜਾਂ ਨਹੀਂ. ਇਸ ਕਿਸਮ ਦੇ ਜਿਹੜੇ ਨਾਰਮਜ਼ ਹਨ, ਉਹ ਯੂਨੀਵਰਸਿਟੀ ਦੇ ਤਹਿ ਹੋਣੇ ਚਾਹੀਦੇ ਹਨ ਤਾਂ ਕਿ ਟੋਟਲੀ ਇਹ ਇੱਕ ਕਮਰਸ਼ੀਅਲ ਅਦਾਰਾ ਨਾ ਬਣ ਜਾਵੇ ਕਿਉਂਕਿ ਵਿਦਿਆਰਥੀਆਂ ਦੇ ਜਿਹੜੇ ਹਿਤ ਹਨ, ਉਨ੍ਹਾਂ ਨੂੰ ਸੁਰੱਖਿਅਤ ਕਰਨਾ ਸਰਕਾਰ ਦਾ ਫਰਜ਼ ਬਣਦਾ ਹੈ । ਸੋ, ਇਨ੍ਹਾਂ ਗੱਲਾਂ ਵੱਲ ਜ਼ਰੂਰ ਧਿਆਨ ਦਿੱਤਾ ਜਾਵੇ ਤਾਂ ਹੀ ਇਸ ਨੂੰ ਪ੍ਰਵਾਨ ਕੀਤਾ ਜਾਵੇ ਤਾਂ ਕਿ ਸਰਕਾਰ ਦਾ ਜਿਹੜਾ ਇਨ੍ਹਾਂ ਯੂਨੀਵਰਸਿਟੀਆਂ ਤੇ ਚੈੱਕ ਹੈ, ਉਹ ਇਨ੍ਹਾਂ ਸੰਸਥਾਵਾਂ ਤੇ ਬਣਿਆ ਰਹੇ ਤੇ ਉਹ ਆਪਣੀ ਮਨਮਰਜ਼ੀ ਨਾ ਕਰ ਸਕਣ । ਇਸ ਗੱਲ ਨੂੰ ਜ਼ਰੂਰ ਯਕੀਨੀ ਬਣਾਇਆ ਜਾਵੇ । ਧੰਨਵਾਦ ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) :** ਚੇਅਰਮੈਨ ਸਾਹਿਬ, ਇਹ RIMT ਯੂਨੀਵਰਸਿਟੀ ਬਿਲ, 2015 ਇਸ ਦੇ ਬਣਨ ਨਾਲ ਪੰਜਾਬ ਵਿੱਚ 25 ਯੂਨੀਵਰਸਿਟੀਆਂ ਹੋ ਜਾਣਗੀਆਂ। ਸਰਕਾਰੀ ਯੂਨੀਵਰਸਿਟੀਆਂ ਮਿਲਾ ਕੇ 25 ਯੂਨੀਵਰਸਿਟੀਆਂ ਬਣ ਜਾਣਗੀਆਂ । ਮੈਂ ਇੱਕ ਤੁਹਾਨੂੰ ਅਮੈਂਡਮੈਂਟ ਭੇਜੀ ਸੀ ਤੇ ਉਸ ਬਾਰੇ ਦੱਸਿਆ ਨਹੀਂ ਗਿਆ ਕਿ ਉਸ ਦਾ ਕੀ ਹੋਇਆ ਹੈ ?

**ਸ਼੍ਰੀ ਸਭਾਪਤੀ :** ਉਹ ਡਿਸਅਲਾਓ ਕਰ ਦਿੱਤੀ ਗਈ ਹੈ । ਇਹ ਦੋ ਦਿਨ ਪਹਿਲਾਂ ਦੇਣੀ ਚਾਹੀਦੀ ਹੈ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਚੇਅਰਮੈਨ ਸਾਹਿਬ, ਰੂਲਾਂ ਵਿੱਚ ਲਿਖਿਆ ਹੋਇਆ ਹੈ ਕਿ ਜ਼ਬਾਨੀ ਵੀ ਅਮੈਂਡਮੈਂਟ ਪੇਸ਼ ਕੀਤੀ ਜਾ ਸਕਦੀ ਹੈ ਪਰ ਉਸ ਤੇ ਮੈਨੂੰ ਬੋਲਣ ਜ਼ਰੂਰ ਦਿਓ ।

**ਸ਼੍ਰੀ ਸਭਾਪਤੀ :** ਤੁਸੀਂ ਗੱਲ ਜ਼ਰੂਰ ਕਰੋ ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਚੇਅਰਮੈਨ ਸਾਹਿਬ, ਜਿਹੜੀ ਪਿੱਛੇ ਜਿਹੇ ਅਕਾਲ ਯੂਨੀਵਰਸਿਟੀ ਬਣੀ ਸੀ, ਉਸ ਸਮੇਂ ਵੀ ਮੰਤਰੀ ਜੀ ਦੇ ਧਿਆਨ ਵਿੱਚ ਲਿਆਂਦਾ ਗਿਆ ਹੈ ਕਿ ਹਰ ਵਾਰੀ ਉਸੇ ਤਰ੍ਹਾਂ ਦਾ ਬਿਲ ਆ ਰਿਹਾ ਹੈ । ਉਹੀ ਲੈਂਗੁਏਜ਼ ਹੁੰਦੀ ਹੈ ਜਿਹੜੀ ਇੱਕ ਵਾਰੀ ਗਲਤੀ ਡਿਪਟੀ ਸੀ.ਐਮ. ਸਾਹਿਬ ਨੇ ਵੀ ਮੰਨੀ, ਮੰਤਰੀ ਜੀ ਨੇ ਵੀ ਮੰਨੀ ਤੇ ਫਿਰ ਉਸ ਨੂੰ ਰੈਕਟੀਫਾਈ ਕਿਉਂ ਨਹੀਂ ਕੀਤਾ ਜਾਂਦਾ । ਸੈਕਸ਼ਨ 3 ਦੀ ਸਬ-ਸੈਕਸ਼ਨ 5 ਵਿੱਚ ਲਿਖਿਆ ਹੈ :

> The University shall be self financed and it shall not be entitled to receive any grant or other financial assistance from the State Government .

ਇਹ ਸਟੇਟ ਦੀ ਕਿਸੇ ਵੀ ਏਜੰਸੀ ਤੋਂ ਫਾਇਨਾਂਸ ਨਹੀਂ ਲੈ ਸਕਦੇ ਔਰ ਸੈਕਸ਼ਨ 5 ਦੀ ਸਬ-ਸੈਕਸ਼ਨ 15 ਵਿੱਚ ਲਿਖਿਆ ਹੈ :

> to receive grants from the University Grants Commission and other Central or State agencies .

ਪਰ ਪਹਿਲੇ ਸੈਕਸ਼ਨ ਵਿੱਚ ਲਿਖਿਆ ਹੈ ਕਿ ਗਰਾਂਟ ਨਹੀਂ ਲੈ ਸਕਦੀ । ਇਹ ਮੰਤਰੀ ਜੀ ਕਲੀਅਰ ਤਾਂ ਕਰ ਦੇਣ, ਇਹ ਕਹਿਣਾ ਕੀ ਚਾਹੁੰਦੇ ਹਨ । 117 ਮੈਂਬਰਾਂ ਦਾ ਹਾਊਸ ਹੈ । ਇਹ ਐਕਟ ਬਣ ਜਾਣਾ ਹੈ ਪਰ ਇਸ ਦਾ ਮਤਲਬ ਪਤਾ ਨਹੀਂ ਲੱਗ ਰਿਹਾ। ਕੀ ਇਹ ਕੰਟਰਾਡਿਕਸ਼ਨ ਹੈ ਜਾਂ ਨਹੀਂ ਹੈ ? ਪਿਛਲੀ ਵਾਰੀ ਇਨ੍ਹਾਂ ਨੇ ਮੰਨਿਆ ਸੀ ਕਿ ਇਹ ਠੀਕ ਕਰ ਲਵਾਂਗੇ ਪਰ ਇਨ੍ਹਾਂ ਨੇ ਠੀਕ ਨਹੀਂ ਕੀਤਾ । ਦੂਸਰੀ ਗੱਲ ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ, ਇੱਕ ਬਿਲ ਪੰਜਾਬੀ ਵਿੱਚ ਭੇਜਿਆ ਗਿਆ ਹੈ ਤੇ ਇੱਕ ਬਿਲ ਅੰਗਰੇਜ਼ੀ ਵਿੱਚ ਭੇਜਿਆ ਗਿਆ ਹੈ। ਅੰਗਰੇਜ਼ੀ ਵਿੱਚ ਜਿਹੜਾ ਬਿਲ ਹੈ, ਇਸ ਦੀ ਸੈਕਸ਼ਨ 5 ਵਿੱਚ ਲਿਖਿਆ ਹੈ :

> The University shall be self financed and it shall not be entitled to receive any grant or other financial assistance from the State Government .

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

ਪਰ ਪੰਜਾਬੀ ਵਿੱਚ ਜੋ ਵਰਸ਼ਨ ਹੈ, ਉਸ ਦੇ ਸੈਕਸ਼ਨ 5 ਦੀ ਸਬ ਸੈਕਸ਼ਨ 15 ਵਿੱਚ ਲਿਖਿਆ ਹੈ :

ਯੂਨੀਵਰਸਿਟੀ ਗਰਾਂਟ ਕਮਿਸ਼ਨ ਜਾਂ ਕੇਂਦਰ ਜਾਂ ਰਾਜ ਏਜੰਸੀਆਂ ਜਾਂ ਹੋਰ ਵਿਅਕਤੀਆਂ ਤੋਂ ਗਰਾਂਟ ਲੈਣਾ।

ਇਸ ਵਿੱਚ ਹੋਰ ਵਿਅਕਤੀ ਵਾਧੂ ਜੋੜ ਦਿੱਤੇ । ਇਹ ਇੰਗਲਿਸ਼ ਵਿੱਚ ਹੈ ਨਹੀਂ, ਪੰਜਾਬੀ ਵਿੱਚ ਹੈ । ਸੋ, ਆਪਾਂ ਲੋਕ ਇਸ ਤਰ੍ਹਾਂ ਗੱਲ ਨਾ ਕਰੀਏ । ਗਰਾਂਟ ਕਿਸ ਤੋਂ ਲੈਣੀ ਹੈ, it should be very clear. ਸਰਕਾਰ ਗਰਾਂਟ ਦੇ ਸਕਦੀ ਹੈ, ਯੂਨੀਵਰਸਿਟੀ ਗਰਾਂਟ ਕਮਿਸ਼ਨ ਗਰਾਂਟ ਦੇ ਸਕਦਾ ਹੈ, ਇੰਡਵਿਜ਼ੂਅਲ ਗਰਾਂਟ ਦੇ ਸਕਦਾ ਹੈ, ਇਸ ਦੇ ਬਾਰੇ ਕੋਈ ਕਲੈਰਿਟੀ ਨਹੀਂ ਹੈ । ਇਹ ਤਾਂ ਮੰਤਰੀ ਜੀ ਨੂੰ ਕਲੀਅਰ ਕਰਨਾ ਚਾਹੀਦਾ ਹੈ । ਮੈਂ ਅਮੈਂਡਮੈਂਟ ਦਿੱਤੀ ਸੀ । ਇਸ ਕਰਕੇ ਜਦੋਂ ਕੋਈ ਐਕਟ ਬਣਾਉਣਾ ਹੈ, ਉਹ ਠੀਕ ਤਾਂ ਬਣੇ । ਦੂਜਾ, ਕਾਲੀਆ ਸਾਹਿਬ ਨੇ ਬੜੀ ਠੀਕ ਗੱਲ ਕਹੀ ਹੈ, ਸਾਰਿਆਂ ਨੇ ਕਹੀ ਹੈ ਕਿ ਯੂਨੀਵਰਸਿਟੀਆਂ ਦਾ ਕੋਈ ਨਾ ਕੋਈ ਸਟੈਂਡਰਡ ਜ਼ਰੂਰ ਹੋਣਾ ਚਾਹੀਦਾ ਹੈ । ਹਰ ਸਾਲ ਯੂਨੀਵਰਸਿਟੀਆਂ ਦੀ ਗਰੇਡਿੰਗ ਹੁੰਦੀ ਹੈ । ਸਾਡੇ ਇੰਡੀਆ ਦੀ ਕੋਈ ਯੂਨੀਵਰਸਿਟੀ ਵੀ ਕਿਸੇ ਗਰੇਡਿੰਗ ਵਿੱਚ ਨਹੀਂ ਆਉਂਦੀ । ਪੰਜਾਬ ਦੀ ਤਾਂ ਬਹੁਤ ਦੂਰ ਹੈ ਜੀ, ਆਪਾਂ ਕਿਤੇ ਖੜ੍ਹਦੇ ਨਹੀਂ ਹਾਂ । ਦੁਨੀਆਂ ਦੇ ਵਿੱਚ we have failed to established world class institutions. ਸਾਡੀ ਕੋਈ ਸੰਸਥਾ ਵਧੀਆ ਬਣੀ ਹੀ ਨਹੀਂ । ਵਿਦਿਅਕ ਢਾਂਚੇ ਵਿੱਚ ਆਪਾਂ ਨੰਬਰਾਂ ਦੀ ਗੱਲ ਕਰਦੇ ਹਾਂ, 95 ਪ੍ਰਤੀਸ਼ਤ ਨੰਬਰ ਲੈ ਲਏ, 98 ਪ੍ਰਤੀਸ਼ਤ ਨੰਬਰ ਲੈ ਲਏ । ਗਰੇਡਿੰਗ ਬਹੁਤ ਵਧੀਆ ਕਰ ਲਈ ਪਰ ਜਦ ਬੰਦਾ ਡਿਗਰੀ ਲੈ ਕੇ ਨੌਕਰੀ ਲੈਣ ਜਾਂਦਾ ਹੈ, ਉਹ ਕਿਤੇ ਮੰਨੀ ਨਹੀਂ ਜਾਂਦੀ । ਉਹ ਕਿਤੇ ਖੜ੍ਹਦਾ ਨਹੀਂ ਹੈ । ਕਿਸੇ ਵਰਲਡ ਬੈਂਕ ਵਿੱਚ ਸਾਡਾ ਕੋਈ ਟੌਪਰ ਜਾਵੇ ਤਾਂ ਉਸ ਨੂੰ ਨੌਕਰੀ ਨਹੀਂ ਮਿਲਦੀ ਕਿਉਂਕਿ ਉਸ ਦਾ ਸਟੈਂਡਰਡ ਕੋਈ ਨਹੀਂ ਹੁੰਦਾ । ਉਸ ਚੀਜ਼ ਨੂੰ ਯਕੀਨੀ ਬਣਾਉਣ ਲਈ, ਮੰਤਰੀ ਜੀ, ਕੀ ਆਪਾਂ ਕੁਝ ਕਰ ਰਹੇ ਹਾਂ ਕਿ ਆਪਾਂ ਸਿਰਫ ਦੁਕਾਨਾਂ ਹੀ ਖੋਲ੍ਹ ਰਹੇ ਹਾਂ । ਇੱਕ ਤਾਂ ਪਹਿਲੀ ਗੱਲ ਹੈ ਕਿ ਜਿਹੜਾ ਹਰ ਵਾਰੀ ਤੁਹਾਡਾ ਬਿਲ ਆਉਂਦਾ ਹੈ, ਹਰ ਵਾਰੀ ਤੁਹਾਨੂੰ ਬੇਨਤੀ ਕਰਦੇ ਹਾਂ ਕਿ ਇਹ ਠੀਕ ਤਾਂ ਕਰ ਲਵੋ ਜਾਂ ਕਲੀਅਰ ਕਰ ਦੇਵੋ ਕਿ ਸਾਡਾ ਕਹਿਣ ਦਾ ਮਤਲਬ ਇਹ ਹੈ । ਸਰ, ਮੈਂ ਬੇਨਤੀ ਕਰਦਾ ਹਾਂ ਕਿ ਯੂਨੀਵਰਸਿਟੀਆਂ ਦਾ ਸਟੈਂਡਰਡ ਅੱਜ

ਦੇ ਯੁੱਗ ਮੁਤਾਬਿਕ ਹੋਣਾ ਜਰੂਰੀ ਹੈ । ਚੀਨ ਵਿੱਚ ਚਾਹੇ ਕੋਈ ਆਰਟਸ ਪੜ੍ਹਦਾ ਹੋਵੇ, ਚਾਹੇ ਕੋਈ ਸਾਇੰਸ ਪੜ੍ਹੇ, ਉਸ ਦੇ ਲਈ ਇੰਗਲਿਸ਼ ਪੜ੍ਹਨੀ ਵੀ ਜ਼ਰੂਰੀ ਹੈ ਅਤੇ ਕੰਪਿਊਟਰ ਵੀ ਜ਼ਰੂਰੀ ਹੈ ਕਿਉਂਕਿ ਅੱਜ ਕੰਪਿਊਟਰ ਦਾ ਯੁੱਗ ਹੈ । ਅੱਜ ਸਮੇਂ ਦੀ ਲੋੜ ਹੈ, 21ਵੀਂ ਸਦੀ ਦੀ ਲੋੜ ਹੈ । ਸਾਡੇ ਲਈ ਇੰਗਲਿਸ਼ ਪੜ੍ਹਨੀ ਵੀ ਜ਼ਰੂਰੀ ਹੈ । ਮਸਾਂ ਪਾਸ ਮਾਰਕਸ ਲੈ ਕੇ ਡਿਗਰੀ ਦੇ ਦਿੰਦੇ ਹਾਂ ਅਤੇ ਜੇ ਉਹ ਕਿਸੇ ਇੰਟਰਵਿਊ ਵਿੱਚ ਜਾ ਕੇ ਖੜ੍ਹਦਾ ਹੈ, ਉਹ ਚੁੱਪ ਹੋ ਜਾਂਦਾ ਹੈ। ਉਹ ਇੱਕ-ਦੋ ਲਫਜ਼ ਇੰਗਲਿਸ਼ ਦੇ ਬੋਲ ਨਹੀਂ ਸਕਦਾ । ਸੋ, ਇਸ ਚੀਜ਼ ਨੂੰ ਰੋਕਣ ਲਈ ਆਪਾਂ ਕੀ ਕਰ ਰਹੇ ਹਾਂ । ਦੇਖੋ, ਚਾਹੇ ਅਮਰੀਕਾ ਹੈ, ਚਾਹੇ ਇੰਗਲੈਂਡ ਹੈ । ਉਨ੍ਹਾਂ ਨੇ ਵੀ ਆਪਣੇ ਸਲੇਬਸ ਰੀ-ਮਾਡਲ ਕੀਤੇ ਹਨ ਕਿਉਂਕਿ ਉਨ੍ਹਾਂ ਦੀਆਂ ਯੂਨੀਵਰਸਿਟੀਆਂ ਵੀ ਪਛੜ ਰਹੀਆਂ ਹਨ । ਉਨ੍ਹਾਂ ਦੀ ਰੈਂਕਿੰਗ ਵਧੀਆ ਨਹੀਂ ਹੈ । ਕੋਰੀਆ ਅਤੇ ਜਰਮਨੀ ਦੀਆਂ ਯੂਨੀਵਰਸਿਟੀਆਂ ਦੀ ਰੈਂਕਿੰਗ ਬਹੁਤ ਵਧੀਆ ਹੈ । ਉਨ੍ਹਾਂ ਦੇ ਬਰਾਬਰ ਆਉਣ ਲਈ ਉਹ ਕੋਸ਼ਿਸ਼ ਕਰਦੀਆਂ ਹਨ ਕਿ ਅਸੀਂ ਆਪਣਾ ਸਿਲੇਬਸ ਰੀ-ਮਾਡਲ ਕਰੀਏ ਪਰ ਸਾਡਾ ਇਧਰ ਧਿਆਨ ਹੀ ਨਹੀਂ ਹੈ । ਜੋ ਇੱਕ ਯੂਨੀਵਰਸਿਟੀ ਨੇ ਖਰੜਾ ਬਣਾ ਕੇ ਦੇ ਦਿੱਤਾ, ਜੋ ਲੈਂਗੂਏਜ਼ ਲਿਖ ਦਿੱਤੀ, ਉਹੀ ਅਸੀਂ ਪੇਸ਼ ਕਰ ਦਿੱਤੀ । ਉਸ ਨੂੰ ਪੜ੍ਹਨ ਦੀ ਕੋਸ਼ਿਸ਼ ਨਹੀਂ ਕੀਤੀ ਕਿ ਇਸ ਵਿੱਚ ਲਿਖਿਆ ਕੀ ਹੈ ਅਤੇ ਅਸੀਂ ਪਾਸ ਕੀ ਕਰਨਾ ਹੈ ? ਮੇਰੀ ਮੰਤਰੀ ਜੀ ਨੂੰ ਬੇਨਤੀ ਹੈ ਕਿ ਇਹ ਤੀਜੀ-ਚੌਥੀ ਵਾਰੀ ਹੋਇਆ ਹੈ, ਤੁਸੀਂ ਕਲੀਅਰ ਜ਼ਰੂਰ ਕਰ ਦਿਓ ਕਿ ਅਸੀਂ ਕੀ ਬਿਲ ਲੈ ਕੇ ਆਏ ਹਾਂ ਔਰ ਅਸੀਂ ਪਾਸ ਕੀ ਕਰਵਾ ਰਹੇ ਹਾਂ ? ਦੂਜੀ ਬੇਨਤੀ ਇਹ ਹੈ ਕਿ ਸਾਡੀਆਂ ਯੂਨੀਵਰਸਿਟੀਆਂ ਦਾ ਸਿਲੇਬਸ ਸਕਿੱਲ ਵਾਲੇ ਪਾਸੇ ਦਾ ਬਣਾਓ । ਇਸ ਪਾਸੇ ਵੀ ਧਿਆਨ ਦਿਓ । ਅਸੀਂ ਸਕਿੱਲ ਡਿਵੈਲਪਮੈਂਟ ਦੀ ਗੱਲ ਕਰਦੇ ਹਾਂ । ਸਾਡੇ ਕੋਰਸਿਜ਼ ਇੰਟੈਗਰੇਟਿਡ ਹੋਣੇ ਚਾਹੀਦੇ ਹਨ । ਸਕਿੱਲ ਅਤੇ ਐਜੂਕੇਸ਼ਨ ਦੋਵੇਂ ਹੋਣੇ ਚਾਹੀਦੇ ਹਨ । ਅਸੀਂ ਸਬਜੈਕਟ ਤਾਂ ਪੜ੍ਹਾਉਂਦੇ ਹਾਂ ਪਰ ਸਕਿੱਲ ਨਹੀਂ ਪੜ੍ਹਾਉਂਦੇ । ਇਸ ਕਰਕੇ ਸਾਡੇ ਅਨਇੰਪਲਾਇਮੈਂਟ ਹੈ । ਲੱਖਾਂ ਲੋਕ ਅਨਇੰਪਲਾਇਡ ਫਿਰਦੇ ਹਨ । ਨੌਕਰੀਆਂ ਵੀ ਕਾਰਪੋਰੇਟ ਸੈਕਟਰ ਵਿੱਚ ਬਹੁਤ ਹਨ ਪਰ ਉਹ ਉਸ ਦੇ ਕਾਬਲ ਨਹੀਂ ਹਨ, ਇਸ ਕਰਕੇ ਅਨਇੰਪਲਾਇਡ ਹਨ । ਅੱਜ ਜਿਹੜੇ ਇੰਡੀਆ ਵਿੱਚ ਹਨ, ਪੰਜਾਬ ਦੀ ਗੱਲ ਵੀ ਵਿਚੇ ਹੀ ਕਰ ਲਈਏ, ਤਿੰਨ ਪ੍ਰਤੀਸ਼ਤ ਤੋਂ ਘੱਟ ਸਾਡੀ ਸਕਿੱਲ ਲੇਬਰ ਹੈ । ਦੁਨੀਆਂ ਵਿੱਚ ਸਭ ਤੋਂ ਵੱਧ ਸਕਿੱਲ ਲੇਬਰ ਲਕਸਮਬਰਗ ਵਿੱਚ ਹੈ, ਉਥੇ ਇਹ

[ ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ ]

60 ਪ੍ਰਤੀਸ਼ਤ ਹੈ । ਯੂ.ਕੇ. 40 ਪ੍ਰਤੀਸ਼ਤ ਨਾਲ ਅੱਠਵੇਂ ਨੰਬਰ ਤੇ ਹੈ । ਯੂ.ਐਸ.ਏ. ਵਿਚ 42.2 ਪ੍ਰਤੀਸ਼ਤ ਹੈ । ਉਹ ਚਿੰਤਤ ਹਨ ਕਿ ਅਸੀਂ ਉਪਰ ਕਿਵੇਂ ਚੜ੍ਹੀਏ । ਅਸੀਂ ਤਿੰਨ ਪ੍ਰਤੀਸ਼ਤ ਤੋਂ ਵੀ ਥੱਲੇ ਬੈਠੇ ਹਾਂ । ਹਰ ਸੈਸ਼ਨ ਵਿੱਚ ਇੱਕ-ਅੱਧਾ ਯੂਨੀਵਰਸਿਟੀਆਂ ਦਾ ਬਿਲ ਜ਼ਰੂਰ ਆਉਂਦਾ ਹੈ, ਕਦੇ ਦੋ ਵੀ ਆ ਜਾਂਦੇ ਹਨ। ਅਸੀਂ ਯੂਨੀਵਰਸਿਟੀਆਂ ਤਾਂ ਸਥਾਪਿਤ ਕਰਦੇ ਹਾਂ ਪਰ ਅਸੀਂ ਯੂਨੀਵਰਸਿਟੀਆਂ ਦਾ ਸਟੈਂਡਰਡ ਬਣਾਉਣ ਲਈ ਵੀ ਕੁਝ ਕਰ ਰਹੇ ਹਾਂ, ਇਹ ਜ਼ਰੂਰ ਦੇਖਣਾ ਚਾਹੀਦਾ ਹੈ । ਮੰਤਰੀ ਜੀ, ਮੇਰੀ ਬੇਨਤੀ ਹੈ। ਮੈਂ ਅਮੈਂਡਮੈਂਟ ਦਿੱਤੀ ਸੀ । ਉਸ ਨੂੰ ਕਲੀਅਰ ਜ਼ਰੂਰ ਕਰ ਦਿਓ ਕਿਉਂਕਿ ਹਾਊਸ ਵੱਲੋਂ ਇਹ ਬਿਲ ਪਾਸ ਹੋਣਾ ਹੈ । ਇਹ ਸਾਡੇ ਨਾਮ ਲੱਗਣਾ ਹੈ ਕਿ ਸੈਲਫ ਕੰਟਰਾਡਿਕਟ ਪ੍ਰੋਵੀਜ਼ਨ ਅਸੀਂ ਕਿਵੇਂ ਪਾਸ ਕਰ ਸਕਦੇ ਹਾਂ ? ਇੱਕ ਸੈਕਸ਼ਨ ਵਿੱਚ ਕੁਝ ਲਿਖਦੇ ਹਾਂ ਅਤੇ ਦੂਜੇ ਵਿੱਚ ਕੁਝ ਲਿਖਦੇ ਹਾਂ । ਮੰਤਰੀ ਜੀ, ਇਹ ਕਲੀਅਰ ਕਰ ਦਿਓ ਕਿ ਜਿਹੜੀਆਂ ਯੂਨੀਵਰਸਿਟੀਆਂ ਹਨ, ਕੀ ਇਹ ਦੂਜੇ ਵਿਅਕਤੀਆਂ ਤੋਂ ਗਰਾਂਟ ਲੈ ਸਕਦੀਆਂ ਹਨ? ਇਸ ਬਾਰੇ ਪੰਜਾਬੀ ਵਿੱਚ ਕੁਝ ਹੋਰ ਲਿਖਿਆ ਹੈ ਅਤੇ ਇੰਗਲਿਸ਼ ਵਿੱਚ ਕੁਝ ਹੋਰ ਲਿਖਿਆ ਹੋਇਆ ਹੈ । ਇਸ ਬਿਲ ਵਿੱਚ ਇਹ ਵੀ ਲਿਖਿਆ ਹੈ ਕਿ ਇਹ ਸੈਲਫ ਫਾਈਨਾਂਸ ਹੋਣਗੀਆਂ । ਇਸ ਲਈ ਇਹ ਤਾਂ ਕਲੀਅਰ ਕਰੋ ਔਰ ਤੁਸੀਂ ਚਾਹੁੰਦੇ ਕੀ ਹੋ, ਇਹ ਕਲੀਅਰ ਕਰ ਦਿਉ ? ਆਪਣੇ ਹਾਊਸ ਦੀ ਮਰਿਯਾਦਾ ਦੀ ਗੱਲ ਹੈ, ਹਾਊਸ ਵਿੱਚ ਅਜਿਹਾ ਬਿਲ ਨਾ ਲਿਆਈਏ ਜਿਹੜਾ ਬਾਅਦ ਵਿਚ ਹਾਸੋਹੀਣਾ ਹੋਵੇ । ਮੰਤਰੀ ਜੀ, ਬਾਅਦ ਵਿੱਚ ਸਿਆਣੇ ਬੰਦਿਆਂ ਨੇ ਪੜ੍ਹਨਾ ਵੀ ਹੈ ਤਾਂ ਉਹ ਕਹਿਣਗੇ ਕਿ ਕਿਹੜੇ ਹਾਊਸ ਨੇ ਪਾਸ ਕੀਤਾ ਹੈ, ਪੜ੍ਹਨ ਦੀ ਕੋਸ਼ਿਸ਼ ਨਹੀਂ ਕੀਤੀ, ਕੀ ਲਿਖਦੇ ਹਨ, ਕਰਦੇ ਕੀ ਹਨ ? ਇਸ ਕਰਕੇ ਮੇਰੀ ਬੇਨਤੀ ਹੈ ਕਿ ਇਹ ਦੋ ਪੁਆਇੰਟ ਕਲੀਅਰ ਕਰ ਦਿਉ, ਯੂਨੀਵਰਸਿਟੀਆਂ ਭਾਵੇਂ ਜਿੰਨੀਆਂ ਮਰਜ਼ੀ ਬਣਾ ਲਵੋ । ਤੁਹਾਡਾ ਬਹੁਤ ਬਹੁਤ ਧੰਨਵਾਦ ਜੀ ।

**ਸ਼੍ਰੀ ਸਭਾਪਤੀ :** ਰੱਖੜਾ ਸਾਹਿਬ, ਜਿਹੜੀ ਇਨ੍ਹਾਂ ਨੇ, ਸ਼੍ਰੀ ਸੋਮ ਪ੍ਰਕਾਸ਼ ਜੀ ਨੇ ਗੱਲ ਆਖੀ ਹੈ ਕਿ ਪੰਜਾਬੀ ਅਤੇ ਅੰਗਰੇਜ਼ੀ ਵਿੱਚ ਜੇ ਕੋਈ ਕਲੈਰੀਕਲ ਮਿਸਟੇਕ ਹੈ ਤਾਂ ਉਸ ਨੂੰ ਜ਼ਰੂਰ ਦਰੁਸਤ ਕਰ ਦਿਉ। ਇਹ ਰਿਗਾਰਡਿੰਗ ਸੈਲਫ ਫਾਈਨਾਸਿੰਗ ਤੇ ਫਾਈਨਾਂਸ਼ੀਅਲ ਇੰਡੀਪੈਂਡੈਂਟਸ ਦੀ ਹੈ..

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਸਰ, ਮੇਰੀ ਬੇਨਤੀ ਹੈ

ਕਿ ਰਿਮਟ ਵਰਡ ਕੀ ਹੈ ? ਕੀ ਇਹ ਡਿਫਾਈਨ ਕੀਤਾ ਹੋਇਆ ਹੈ ? ਰਿਮਟ ਦਾ ਮਤਲਬ ਕੀ ਹੈ ? ਇਸ ਦਾ ਕੋਈ ਮਤਲਬ ਹੋਣਾ ਚਾਹੀਦਾ ਹੈ, ਜਿਵੇਂ ਜੀ.ਐਨ.ਡੀ.ਯੂ. ਨੂੰ ਗੁਰੂ ਨਾਨਕ ਦੇਵ ਯੂਨੀਵਰਸਿਟੀ ਕਹਿੰਦੇ ਹਾਂ ਤਾਂ ਰਿਮਟ ਦੇ ਸ਼ਬਦ ਦਾ ਕੋਈ ਮਤਲਬ ਤਾਂ ਹੋਣਾ ਚਾਹੀਦਾ ਹੈ ।

**ਸ਼੍ਰੀ ਸਭਾਪਤੀ :** ਉਹ ਸ਼ਾਰਟ ਫਾਰਮ ਹੈ ।

**ਸ਼੍ਰੀ ਸੁਨੀਲ ਜਾਖੜ (ਬੈਠੇ ਬੈਠੇ) :** ਜਿੰਨਾ ਕੁ ਲਵਲੀ ਦਾ ਅਰਥ ਹੈ ਉਤਨਾ ਕੁ ਰਿਮਟ ਦਾ ਅਰਥ ਹੈ ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਸਰ, ਬਿਲ ਵਿਚ ਲਿਖਿਆ ਹੋਣਾ ਚਾਹੀਦਾ ਹੈ ਕਿ ਇਸ ਦਾ ਕੀ ਮਤਲਬ ਹੈ ?

**ਸ਼੍ਰੀ ਸਭਾਪਤੀ :** ਜਿਹੜਾ ਇੰਗਲਿਸ਼ ਦਾ ਟੈਕਸਟ ਹੈ, ਉਹੀ ਪ੍ਰੀਵੇਲ ਕਰਨਾ ਹੈ । ਅਲਟੀਮੇਟਲੀ ਇੰਗਲਿਸ਼ ਟੈਕਸਟ ਵਾਲੇ ਨੇ ਪ੍ਰੀਵੇਲ ਕਰਨਾ ਹੈ ।

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਪੰਜਾਬੀ ਵਿੱਚ ਜੋ ਮਰਜ਼ੀ ਲਿਖ ਦੇਈਏ.... (ਵਿਘਨ)...

**ਸ਼੍ਰੀ ਸਭਾਪਤੀ :** ਉਸ ਬਾਰੇ ਰੱਖੜਾ ਸਾਹਿਬ ਨੂੰ ਕਹਿ ਦਿੱਤਾ ਹੈ, ਇਹ ਉਸ ਨੂੰ ਕੁਰੈਕਟ ਕਰ ਦੇਣ । (ਵਿਘਨ) ਪਤਾ ਕੀ ਹੈ, ਜੇਕਰ ਤਰਜਮਾਨੀ ਵਿੱਚ ਕੋਈ ਕਲੈਰੀਕਲ ਮਿਸਟੇਕ ਹੋ ਗਈ ਤਾਂ ...

**ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ :** ਸੈਕਸ਼ਨ ਪੰਜ ਵਿਚ ਐਡ ਕੀਤਾ ਹੈ, ਗਲਤੀ ਨਹੀਂ ਕੀਤੀ । (ਵਿਘਨ)

**ਸ਼੍ਰੀ ਸਭਾਪਤੀ :** ਰੱਖੜਾ ਸਾਹਿਬ ਨੂੰ ਕਹਿ ਦਿੱਤਾ ਹੈ, ਉਹ ਠੀਕ ਕਰਵਾ ਦੇਣਗੇ । ਹਾਂ ਜੀ, ਡਾਕਟਰ ਨਵਜੋਤ ਕੌਰ ਸਿੱਧੂ ਜੀ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਬਿਲ ਠੀਕ ਕਰਕੇ ਲਿਆਉ, ਇਸ ਵਿੱਚ ਕਿੰਨੀਆਂ ਮਿਸਟੇਕਜ਼ ਹਨ, ਇਹ ਬਾਅਦ ਵਿਚ ਪਾਸ ਹੋ ਜਾਵੇਗਾ ।

**ਸ਼੍ਰੀ ਸਭਾਪਤੀ :** ਇਸ ਵਿਚ ਥੋੜ੍ਹੀ ਜਿਹੀ ਕਲੈਰੀਕਲ ਮਿਸਟੇਕ ਹੈ, ਉਸ ਨੂੰ ਦਰੁਸਤ ਕਰਨ ਬਾਰੇ ਰੱਖੜਾ ਸਾਹਿਬ ਨੂੰ ਕਹਿ ਦਿੱਤਾ ਹੈ । ਹਾਂ ਜੀ, ਡਾਕਟਰ ਨਵਜੋਤ ਕੌਰ ਸਿੱਧੂ ਜੀ । (ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਇਹ ਇੱਕ ਸੈਕਸ਼ਨ ਵਿਚ ਕਹਿ ਰਹੇ ਹਨ ਕਿ ਸਰਕਾਰ ਗਰਾਂਟਾਂ ਦੇ ਸਕਦੀ ਹੈ । ਦੂਸਰੇ ਸੈਕਸ਼ਨ ਵਿੱਚ ਕਹਿ ਰਹੇ ਹਨ ਕਿ ਗਰਾਂਟਾਂ ਨਹੀਂ ਦੇ ਸਕਦੀ । ਇਹ ਪਹਿਲਾਂ ਕਲੀਅਰ ਕਰਕੇ ਬਿਲ ਲਿਆਉ ਕਿ ਗਰਾਂਟਾਂ ਦੇ ਸਕਦੇ ਹਨ ਜਾਂ ਨਹੀਂ ਦੇ ਸਕਦੇ । ਬਿਲ ਪਾਸ ਹੋ ਰਿਹਾ ਹੈ ।

**ਸ਼੍ਰੀ ਸਭਾਪਤੀ :** ਚੰਨੀ ਜੀ, ਤੁਸੀਂ ਬੈਠੋ ਜੀ । ਹਾਂ ਜੀ, ਡਾਕਟਰ ਸਿੱਧੂ ਜੀ ।

**ਮੁੱਖ ਸੰਸਦੀ ਸਕੱਤਰ, ਸਿਹਤ ਅਤੇ ਪਰਿਵਾਰ ਭਲਾਈ (ਡਾਕਟਰ ਨਵਜੋਤ ਕੌਰ ਸਿੱਧੂ) :** ਚੇਅਰਮੈਨ ਸਾਹਿਬ, ਇਹ ਇੱਕ ਬਹੁਤ ਹੀ ਸੀਰੀਅਸ ਇਸ਼ੂ ਹੈ ਕਿਉਂਕਿ ਗੌਰਮਿੰਟ ਨੂੰ ਰਨ ਕਰਨ ਲਈ ਕਿਤੇ ਨਾ ਕਿਤੇ ਰੈਵੇਨਿਊ ਦੀ ਲੋੜ ਹੈ, ਜੇ ਆਪਾਂ ਸਾਰਾ ਕੁਝ ਹੀ ਪ੍ਰਾਈਵੇਟਾਈਜ਼ ਕਰਦੇ ਰਹਾਂਗੇ ਤਾਂ ਗੌਰਮਿੰਟ ਸੈਕਟਰਜ਼, ਯੂਨੀਵਰਸਿਟੀਜ਼ ਆਪਣੇ ਆਪ ਆਨ (own) ਨਹੀਂ ਕਰੇਗਾ ਤਾਂ ਰੈਵੇਨਿਊ ਕਿਥੋਂ ਆਵੇਗਾ ? ਪ੍ਰਾਈਵੇਟ ਸੈਕਟਰ ਨੂੰ ਫੇਵਰ ਕਰਾਂਗੇ ਤਾਂ ਇੰਡੀਵਿਜ਼ੂਅਲ ਜਿਹੜੇ ਲੋਕ ਹਨ ਉਹੀ ਜ਼ਿਆਦਾ ਪ੍ਰਾਸਪਰ ਕਰਦੇ ਹਨ ਪਰ ਸਟੇਟ ਨੂੰ ਪ੍ਰਾਸਪਰ ਕਰਨ ਲਈ ਬਹੁਤ ਜ਼ਰੂਰੀ ਹੈ ਕਿ ਜਿਹੜਾ ਗੌਰਮਿੰਟ ਸੈਕਟਰ ਹੈ ਉਹੀ ਅਜਿਹੇ ਹਸਪਤਾਲਾਂ ਤੇ ਐਜੂਕੇਸ਼ਨ ਸੈਕਟਰ ਨੂੰ ਪਰਮੋਟ ਕਰੇ, ਸਟੈਂਡਰਡ ਇਕੁਅਲੀ ਇੰਪਾਰਟੈਂਟ ਹੈ ਕਿਉਂਕਿ ਪਹਿਲਾਂ ਬਹੁਤ ਸੀਰੀਅਸ ਇਸ਼ੂ ਹੈ, ਚਿੰਤਪੂਰਨੀ ਮੈਡੀਕਲ ਕਾਲਜ ਵੀ ਆਇਆ ਤੇ ਉਸ ਦੀ ਕਲੀਅਰੈਂਸ ਬਾਰੇ ਅਜੇ ਤੱਕ ਸਮਝ ਵਿੱਚ ਨਹੀਂ ਆਈ । ਕਿੰਨੇ ਬੱਚੇ ਵੀ ਪੜ੍ਹ ਗਏ, ਐਮ.ਬੀ.ਬੀ.ਐਸ. ਦਾ ਕੋਰਸ ਵੀ ਕਰ ਲਿਆ । ਮੈਂ ਉਥੇ ਅਚਾਨਕ ਵਿਜ਼ਟ ਕੀਤਾ ਤਾਂ ਨਾ ਉਥੇ ਪੇਸ਼ੈਂਟ ਸਨ, ਜਦੋਂ ਐਮ.ਸੀ.ਆਈ. ਇੰਸਪੈਕਸ਼ਨ ਕਰਦੀ ਹੈ ਤਾਂ ਉਥੇ ਝੂਠੇ ਟੀਚਰ ਸਡਨਲੀ ਪਰੋਡਿਊਸ ਕੀਤੇ ਜਾਂਦੇ ਹਨ । ਸੋ, ਯੂਨੀਵਰਸਿਟੀ ਦੇ ਸਟੈਂਡਰਡ ਨੂੰ ਮੇਨਟੇਨ ਕਰਨਾ, ਰੈਗੂਲਰਲੀ ਵੇਖਣਾ ਗੌਰਮਿੰਟ ਦੇ ਸੈਕਟਰ ਅਧੀਨ ਹੋਣਾ ਬਹੁਤ ਜ਼ਰੂਰੀ ਹੈ । ਉਨ੍ਹਾਂ ਦੇ ਆਪਣੇ ਹੀ ਸਟੈਂਡਰਡ ਹਨ, ਉਹ ਆਪਣੇ ਹੀ ਕੋਰਸਿਜ਼ ਬਣਾ ਲੈਂਦੇ ਹਨ ਪਰ ਕੀ ਉਥੇ ਪੜ੍ਹ ਚੁੱਕੇ ਬੱਚਿਆਂ ਨੂੰ ਉਸੇ ਹਿਸਾਬ ਨਾਲ ਅੱਗੇ ਇੰਪਲਾਇਮੈਂਟ ਮਿਲ ਵੀ ਰਹੀ ਹੈ ਜਾਂ ਨਹੀਂ ਮਿਲ ਰਹੀ ? ਬਾਹਰ ਜਾ ਕੇ ਤਾਂ ਇੰਪਲਾਇਮੈਂਟ ਮਿਲਦੀ ਨਹੀਂ । ਹੋਰ ਯੂਨੀਵਰਸਿਟੀਆਂ ਬਣਾਈਆਂ ਜਾ ਰਹੀਆਂ ਹਨ ਪਰ ਜਿਹੜੇ ਪਹਿਲੇ ਆਲਰੇਡੀ ਐਗਜ਼ਿਸਟਿੰਗ ਸੈਂਟਰਜ਼ ਹਨ, ਉਥੇ ਬੱਚੇ ਕਿਉਂ ਨਹੀਂ ਪੜ੍ਹ ਰਹੇ ? ਗੌਰਮਿੰਟ ਸੈਕਟਰ ਵਿਚੋਂ ਬੱਚੇ ਨਿਕਲ ਕੇ

ਪ੍ਰਾਈਵੇਟ ਯੂਨੀਵਰਸਿਟੀਆਂ ਵਿੱਚ ਕਿਉਂ ਜਾ ਰਹੇ ਹਨ ? ਅਸੀਂ ਉਹ ਵਾਲੇ ਸਟੈਂਡਰਡ ਲਾਗੂ ਕਿਉਂ ਨਹੀਂ ਕਰਦੇ? ਜਦੋਂ ਕਿ ਗੌਰਮਿੰਟ ਸੈਕਟਰ ਵਾਲਾ ਸਰਟੀਫਿਕੇਟ ਸਰਟੀਫਾਈਡ ਹੈ ਤਾਂ ਉਸ ਨਾਲ ਉਹ ਕਿਤੇ ਵੀ ਐਡਮਿਸ਼ਨ ਵੀ ਲੈ ਸਕਦਾ ਹੈ । ਇਨ੍ਹਾਂ ਵਿਚੋਂ ਬਹੁਤ ਬੱਚਿਆਂ ਨੂੰ, ਬਹੁਤ ਯੂਨੀਵਰਸਿਟੀਜ਼ ਵਾਲੇ ਬੱਚਿਆਂ ਨੂੰ ਐਡਮਿਸ਼ਨ ਨਹੀਂ ਮਿਲ ਰਹੀ, ਇਨ੍ਹਾਂ ਦਾ ਸਟੈਂਡਰਡ ਮੇਨਟੇਨ ਨਹੀਂ ਹੈ, ਇਨ੍ਹਾਂ ਦੀ ਇੰਗਲਿਸ਼ ਬਹੁਤ ਜ਼ਿਆਦਾ ਪੂਅਰ ਹੈ । ਅੱਜ ਦੀ ਡੇਟ ਵਿੱਚ ਮੈਂ ਇਹੀ ਰਿਪੀਟ ਕਰਨਾ ਚਾਹਾਂਗੀ ਕਿ 2.3% ਹੀ ਲੋਕ ਹਨ ਜਿਹੜੇ ਸਕਿੱਲ ਵਜੋਂ ਡਿਵੈਲਪਡ ਹਨ, ਸਾਊਥ ਕੋਰੀਆ ਵਿਚ ਮੈਕਸੀਮਮ 96% ਸਕਿਲਡ ਡਿਵੈਲਪਡ ਹਨ । ਅੱਜ ਦੀ ਡੇਟ ਵਿੱਚ ਇੰਡਸਟਰੀ ਸੈਕਟਰ ਵਿੱਚ ਜਾਂ ਕਿਸੇ ਵੀ ਸੈਕਟਰ ਵਿੱਚ ਤਾਂ ਹੀ ਨੌਕਰੀ ਮਿਲੇਗੀ, ਜੇਕਰ ਬੱਚੇ ਕੋਲ ਸਕਿੱਲ ਹੋਵੇਗੀ । ਇਕੱਲੀ ਐਜੂਕੇਸ਼ਨ ਨਾਲ ਨਹੀਂ, ਅਨਲੈਸ ਉਸ ਨਾਲ ਤੁਹਾਡੇ ਕੋਲ ਸਕਿੱਲ ਵੀ ਹੋਵੇ ਜਿਸ ਕਰਕੇ ਤੁਹਾਨੂੰ ਨੌਕਰੀ ਮਿਲੇ । ਸੋ, ਅਸੀਂ ਬੱਚਿਆਂ ਨੂੰ ਸਿਰਫ ਪੜ੍ਹਾ ਕੇ ਵੀ ਕੀ ਕਰਾਂਗੇ ਜੇ ਉਨ੍ਹਾਂ ਕੋਲ ਸਕਿੱਲ ਡਿਵੈਲਪਮੈਂਟ ਨਹੀਂ ਹੈ । ਸੋ, ਆਪਣੇ ਹੱਥ ਵਿੱਚ ਯੂਨੀਵਰਸਿਟੀ ਦਾ ਕੰਟਰੋਲ ਹੋਣਾ, ਸਟੈਂਡਰਡ ਮੇਨਟੇਨ ਕਰਨਾ, ਅੱਗੇ ਇਨ੍ਹਾਂ ਯੂਨੀਵਰਸਿਟੀ ਵਾਲਿਆਂ ਤੋਂ ਪ੍ਰਾਮਿਸ ਲੈਣਾ ਕਿ ਕੀ ਤੁਸੀਂ ਜਿਹੜੇ ਇਨ੍ਹਾਂ ਬੱਚਿਆਂ ਨੂੰ ਐਜੂਕੇਟ ਕਰ ਰਹੇ ਹੋ, ਕੀ ਤੁਸੀਂ ਇਨ੍ਹਾਂ ਵਿਚੋਂ 60-70% ਨੂੰ ਜਾਬਜ਼ ਦੇ ਪਾਉਗੇ ਜਾਂ ਨਹੀਂ, ਇਹ ਬਹੁਤ ਜ਼ਰੂਰੀ ਹੈ । ਕੀ ਤੁਸੀਂ ਇਨ੍ਹਾਂ ਨੂੰ ਇੰਡਸਟਰੀ ਸੈਕਟਰਜ਼ ਨਾਲ ਲਿੰਕ ਕਰੋਗੇ ਜਾਂ ਨਹੀਂ ਕਰੋਗੇ ? ਕੀ ਤੁਸੀਂ ਇਨ੍ਹਾਂ ਨੂੰ ਐਗਰੀਕਲਚਰਲ ਸੈਕਟਰ ਨਾਲ ਜਾਂ ਮੈਡੀਕਲ ਸੈਕਟਰ ਨਾਲ ਲਿੰਕ ਕਰੋਗੇ ਜਾਂ ਨਹੀਂ ? ਕਾਰਨ ਇਹ ਹੈ ਕਿ ਤੁਸੀਂ ਬੱਚਿਆਂ ਨੂੰ ਇੰਪਲਾਇ ਕਰ ਸਕੋ, ਨਹੀਂ ਤਾਂ ਬਿਨਾਂ ਇੰਪਲਾਇਮੈਂਟ ਤੋਂ ਅਜਿਹੀਆਂ ਯੂਨੀਵਰਸਿਟੀਆਂ ਲੈ ਕੇ ਆਉਣਾ ਜਿਨ੍ਹਾਂ ਦਾ ਕੋਈ ਸਟੈਂਡਰਡ ਮੇਨਟੇਨ ਨਹੀਂ ਹੈ, ਮੈਨੂੰ ਲੱਗਦਾ ਹੈ ਕਿ ਉਸ ਦਾ ਕੋਈ ਫਾਇਦਾ ਨਹੀਂ ਹੈ, ਜਦ ਤੱਕ ਉਸ ਦਾ ਸਕਿੱਲ ਪ੍ਰਾਪਰਲੀ ਡਿਵੈਲਪ ਨਾ ਹੋਵੇ । ਇਹ ਬਹੁਤ ਸੀਰੀਅਸ ਇਸ਼ੂ ਹੈ ਪਰ ਸਾਨੂੰ ਇਸ ਨੂੰ ਲਾਈਟਲੀ ਨਹੀਂ ਲੈਣਾ ਚਾਹੀਦਾ ਕਿ ਅਸੀਂ ਇੰਡਿਵਿਜੂਅਲ ਲੋਕਾਂ ਨੂੰ ਪਰਮੋਟ ਕਰਨ ਲਈ ਇੰਨੀਆਂ ਜ਼ਿਆਦਾ ਯੂਨੀਵਰਸਿਟੀ ਬਣਾਈਏ । Government sector should flourish ਅਤੇ ਯੂਨੀਫਾਰਮ ਸਟੈਂਡਰਡ ਹੋਣੇ ਚਾਹੀਦੇ ਹਨ with skills ਅਤੇ ਉਹੀ ਕੋਰਸਿਜ਼ ਅਲਾਓ ਹੋਣੇ ਚਾਹੀਦੇ ਹਨ ਜਿਵੇਂ ਕਾਲੀਆ ਜੀ ਨੇ ਵੀ ਮੈਨਸ਼ਨ ਕੀਤਾ ਹੈ ਕਿ ਉਥੇ ਪ੍ਰਾਪਰ ਟਰੇਨਿੰਗ ਹੋਵੇ । ਚਿੰਤਪੁਰਨੀ ਮੈਡੀਕਲ ਕਾਲਜ ਵਿਚ

[ ਮੁੱਖ ਸੰਸਦੀ ਸਕੱਤਰ, ਸਿਹਤ ਅਤੇ ਪਰਿਵਾਰ ਭਲਾਈ ]

ਪੇਸ਼ੈਂਟ ਨਹੀਂ ਹਨ, ਸਬਜੈਕਟ ਸਿਖਾਏ ਜਾ ਰਹੇ ਹਨ, ਬਿਨਾਂ ਮਰੀਜ਼ਾਂ ਤੋਂ ਬੰਦਾ ਕੀ ਸਿੱਖੇਗਾ ? ਐਮ.ਸੀ.ਆਈ. ਕਲੀਅਰ ਨਹੀਂ ਕਰਕੇ ਗਈ, ਕਹਿੰਦੇ ਅਗਲੀ ਵਾਰ ਕਲੀਅਰ ਕਰਵਾ ਲਵਾਂਗੇ । ਸੋ, ਇਹ ਬਹੁਤ ਜ਼ਿਆਦਾ ਸੀਰੀਅਸ ਇਸ਼ੂ ਹੈ, it should be taken very seriously .

**ਸ਼੍ਰੀ ਤਰਲੋਚਨ ਸਿੰਘ (ਬੰਗਾ, ਐਸ.ਸੀ.) :** ਚੇਅਰਮੈਨ ਸਾਹਿਬ, ਇਕ ਤਾਂ ਪਹਿਲਾਂ ਇਸ ਦਾ ਕੋਈ.ਮੀਨਿੰਗ ਨਹੀਂ ਪਤਾ, ਜੇਕਰ ਅਸੀਂ ਕੋਈ ਗਲਤ ਯੂਨੀਵਰਸਿਟੀ ਦਾ ਬਿਲ ਪਾਸ ਕਰਵਾ ਦੇਵਾਂਗੇ ਤਾਂ ਮੇਰਾ ਖਿਆਲ ਹੈ ਕਿ ਆਪਣਾ ਪ੍ਰੈਸ ਵਿੱਚ ਵੀ ਮਜ਼ਾਕ ਹੀ ਉਡੇਗਾ । ਇਕ ਤਾਂ ਇਹ ਕੁਰੈਕਸ਼ਨ ਕਰ ਦੇਣ । ਦੂਜੀ ਗੱਲ, ਮੰਤਰੀ ਸਾਹਿਬ ਅਜਿਹੀ ਕਾਹਲੀ ਵੀ ਕੀ ਹੈ ਕਿ ਅੱਜ ਹੀ ਗਲਤ ਬਿਲ ਪਾਸ ਕਰਵਾ ਲੈਣਾ ਹੈ । ਚੇਅਰਮੈਨ ਸਾਹਿਬ, ਇਸ ਦਾ 20 ਤਾਰੀਖ ਦੀ ਅਜੀਤ ਅਖਬਾਰ ਵਿੱਚ ਸਰਦਾਰ ਬਰਜਿੰਦਰ ਸਿੰਘ ਹਮਦਰਦ ਜੀ ਵੱਲੋਂ ਬਹੁਤ ਵੱਡਾ ਕਨਸਰਨ ਆਇਆ ਹੈ । ਇਸ ਦਾ ਯੂ.ਪੀ. ਨਾਲ ਵੀ ਕਨਸਰਨ ਹੈ ਅਤੇ ਪੰਜਾਬ ਨਾਲ ਵੀ ਬਹੁਤ ਵੱਡਾ ਕਨਸਰਨ ਹੈ । ਇਹੋ ਜਿਹੀਆਂ ਯੂਨੀਵਰਸਿਟੀਆਂ ਜਦੋਂ ਅਸੀਂ ਬਣਾਈ ਜਾਂਦੇ ਹਾਂ, ਉਥੇ 365 ਵੇਕੈਂਸੀਜ਼ ਪੀਅਨ ਦੀਆਂ ਸਨ, 23 ਲੱਖ ਐਪਲੀਕੇਸ਼ਨਾਂ ਯੂ.ਪੀ. ਵਿੱਚ ਆ ਗਈਆਂ । ਆਪਣਾ ਜਿਹੜਾ ਪੰਜਾਬ ਦਾ ਕਨਸਰਨ ਹੈ, ਪੰਜਾਬ ਵਿੱਚ ਜਿਹੜੇ ਬਾਹਰ ਤੋਂ ਲੇਬਰ ਵਾਲੇ ਲੋਕ ਆਉਂਦੇ ਸੀ, ਪੜ੍ਹੇ-ਲਿਖੇ ਲੋਕ ਆਉਂਦੇ ਸੀ । ਅੱਜ ਇਹੋ ਜਿਹੀਆਂ ਜਿਹੜੀਆਂ ਮਸ਼ਰੂਮਿੰਗ ਯੂਨੀਵਰਸਿਟੀਆਂ ਵਿਚੋਂ ਸਾਡੇ ਲੋਕ ਪੜ੍ਹ ਕੇ ਜਾਂਦੇ ਹਨ, ਉਨ੍ਹਾਂ ਨੂੰ ਬਾਹਰ ਰਿਕੋਗਨਾਈਜ਼ ਨਹੀਂ ਕੀਤਾ ਜਾਂਦਾ । ਮੇਰਾ ਕਹਿਣ ਦਾ ਇਹ ਮਤਲਬ ਹੈ ਕਿ ਇਸ ਨੂੰ ਚੰਗੀ ਤਰ੍ਹਾਂ ਘੋਖ ਲਿਆ ਜਾਵੇ, ਯੂਨੀਵਰਸਿਟੀਆਂ ਇਹੋ ਜਿਹੀਆਂ ਬਣਨ ਜਿਨ੍ਹਾਂ ਦਾ ਕੋਈ ਸਟੈਂਡਰਡ ਹੋਵੇ ਅਤੇ ਉਹ ਵਧੀਆ ਕੁਆਲੀਫਿਕੇਸ਼ਨ ਦੇਣ । ਘਟੀਆ ਯੂਨੀਵਰਸਿਟੀਆਂ ਬਣਾ ਕੇ ਮੇਰਾ ਖਿਆਲ ਹੈ ਕਿ ਅਸੀਂ ਆਪਣੇ ਪੰਜਾਬ ਦਾ ਸਟੈਂਡਰਡ ਡਾਊਨ ਕਰ ਰਹੇ ਹਾਂ । ਸੋ, ਕਿਰਪਾ ਕਰਕੇ ਮੰਤਰੀ ਸਾਹਿਬ ਇਸ ਤੇ ਦੁਬਾਰਾ ਵਿਚਾਰ ਕਰਕੇ, ਸੋਧ ਕੇ, ਪਰਖ ਕੇ ਲਿਆਉਣ ।

**Shri Sunil Jakhar (Abohar) :** Thank you Chairman Sahib. I am on my feet because Hon'ble Member Dr. Sidhu ਜੀ ਨੇ ਜੋ revenue earning ਬਾਰੇ ਕਿਹਾ ਹੈ, I think she did not intend ਕਿ ਇਨ੍ਹਾਂ

ਨੇ ** ** ਬਣਾ ਦਿੱਤੀਆਂ because I do not think the Government's objective should be to use the hospitals as a source of revenue earning. They are for service which we provide through them. She is very right when she said that these institutions have become commercial establishments. Sir, it is a service. There should be enough revenue so that these institutions are self-sustained, and quality of education should be maintained but government. cannot treat education and health services as a source of revenue generation . ਉਸ ਹਿਸਾਬ ਨਾਲ ਉਹ ਦੇਖ ਲੈਣ ।

**ਸ਼੍ਰੀ ਸਭਾਪਤੀ :** ** ** ਸ਼ਬਦ ਐਕਸਪੰਜ ਕਰ ਦਿੱਤਾ ਜਾਵੇ । ਪਹਿਲਾਂ ਜੋ ** ** ਸ਼ਬਦ ਬੋਲਿਆ ਗਿਆ ਹੈ, ਉਹ ਵੀ ਐਕਸਪੰਜ ਕਰ ਦਿੱਤਾ ਜਾਵੇ ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਹਿਗੜ੍ਹ ਸਾਹਿਬ) :** ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ । ਤੁਸੀਂ ਮੈਨੂੰ ਇਸ ਬਿਲ ਤੇ ਬੋਲਣ ਦਾ ਮੌਕਾ ਦਿੱਤਾ ਹੈ । ਇਹ ਜਿਹੜੀ ਯੂਨੀਵਰਸਿਟੀ ਆਪਾਂ ਬਣਾਉਣ ਜਾ ਰਹੇ ਹਾਂ, ਜਿਥੋਂ ਬਿਲ ਸਟਾਰਟ ਹੁੰਦਾ ਹੈ, ਇਸ ਦੇ ਪੈਰ੍ਹਾ 2 ਵਿੱਚ ਲਿਖਿਆ ਹੈ, "ਜਿੱਥੇ ਕਿ ਸ਼੍ਰੀ ਓਮ ਪ੍ਰਕਾਸ਼ ਬਾਂਸਲ ਵਿਦਿਅਕ ਅਤੇ ਸਮਾਜਿਕ ਭਲਾਈ ਟ੍ਰਸਟ" ਇਹ ਸਮਾਜਿਕ ਭਲਾਈ ਟ੍ਰਸਟ ਸ਼ਬਦ ਮੈਂ ਤਾਂ ਪੜ੍ਹਿਆ ਹੈ, ਜਿਵੇਂ ਮਾਨਯੋਗ ਜਾਖੜ ਸਾਹਿਬ ਨੇ ਕਿਹਾ ਹੈ ਕਿ ਵਿਦਿਅਕ ਅਦਾਰੇ ਅਤੇ ਹਸਪਤਾਲ ਆਦਿ ਜਿਹੜੇ ਸਮਾਜ ਭਲਾਈ ਦੇ ਕੰਮ ਹਨ, ਉਨ੍ਹਾਂ ਨੂੰ ਕਰਨ ਲਈ ਜਿਹੜੇ ਲੋਕ ਵੱਖਰੀਆਂ ਵੱਖਰੀਆਂ ਸੁਸਾਇਟੀਆਂ ਬਣਾਉਂਦੇ ਹਨ ਤੇ ਫਿਰ ਉਨ੍ਹਾਂ ਸਮਾਜ ਭਲਾਈ ਦੇ ਕੰਮਾਂ ਲਈ ਅਰਥਾਤ ਵਿਦਿਅਕ ਅਦਾਰੇ ਤੇ ਹਸਪਤਾਲ ਚਲਾਉਂਦੇ ਹਨ । ਆਪਾਂ ਸਾਰੇ ਇੱਥੇ ਇਸ ਪਵਿੱਤਰ ਸਦਨ ਵਿੱਚ ਵਿਰੋਧੀ ਧਿਰ ਅਤੇ ਟਰੇਜ਼ਰੀ ਬੈਂਚਿਜ਼ ਦੇ ਐਮ. ਐਲ. ਏਜ਼ ਬੈਠੇ ਹਾਂ ਪਰ ਇੱਥੇ ਬੜੀ ਹੈਰਾਨੀ ਦੀ ਗੱਲ ਹੈ ਔਰ ਆਪਾਂ ਸਾਰਿਆਂ ਨੂੰ ਪਤਾ ਵੀ ਹੈ ਕਿ ਇਨ੍ਹਾਂ ਸਮਾਜ ਭਲਾਈ ਅਦਾਰਿਆਂ ਜਾਂ ਹਸਪਤਾਲਾਂ ਤੋਂ ਕਿੰਨੀ ਕਮਾਈ ਉਨ੍ਹਾਂ ਨੂੰ ਹੋ ਜਾਂਦੀ ਹੈ ।

ਚੇਅਰਮੈਨ ਸਾਹਿਬ, ਅੱਜ ਸਾਨੂੰ ਕਿਤੇ ਨਾ ਕਿਤੇ ਆਪਣੀ ਜ਼ਮੀਰ ਨੂੰ ਟੁੰਬਣਾ ਪਵੇਗਾ ਕਿ ਅਸੀਂ ਇਕ ਨਕਾਬ ਦੇ ਥੱਲੇ ਲੋਕਾਂ ਨੂੰ ਕੀ ਦੇਣ ਜਾ ਰਹੇ

** Expunged as ordered by the Chair.

[ ਸਰਦਾਰ ਕੁਲਜੀਤ ਸਿੰਘ ਨਾਗਰਾ ]

ਹਾਂ । ਸਾਡੇ ਸੂਬੇ ਦੇ 22 ਜ਼ਿਲ੍ਹੇ ਹਨ ਅਤੇ 25 ਯੂਨੀਵਰਸਿਟੀਆਂ ਹਨ । ਜਿਵੇਂ ਕਿ ਮੇਰੇ ਤੋਂ ਪਹਿਲਾਂ ਮਾਨਯੋਗ ਮੈਂਬਰ ਸਾਹਿਬ ਨੇ ਦੱਸਿਆ ਹੈ, ਪਿਛਲੇ ਸਦਨ ਵਿੱਚ ਜਦੋਂ ਕਿਸੇ ਹੋਰ ਯੂਨੀਵਰਸਿਟੀ ਦਾ ਬਿਲ ਲਿਆਂਦਾ ਗਿਆ ਸੀ, ਉਦੋਂ ਵੀ ਬੜੀ ਬਹਿਸ ਹੋਈ ਸੀ, ਉਦੋਂ ਵੀ ਬੜਾ ਰੌਲਾ ਪਿਆ ਸੀ । ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਕਾਬਜ਼ ਧਿਰ ਦੇ ਮੈਂਬਰ ਜਦੋਂ ਖੜ੍ਹੇ ਹੋ ਕੇ ਬੋਲਦੇ ਹਨ ਤਾਂ ਬਿਲਕੁਲ ਵਿਰੁੱਧ ਬੋਲਦੇ ਹਨ ਅਤੇ ਫੇਰ ਜਾਂਦੇ ਜਾਂਦੇ ਕਹਿ ਜਾਂਦੇ ਹਨ ਕਿ ਠੀਕ ਹੈ ਫਿਰ, ਕਰ ਲਓ ਤੁਸੀਂ । ਇਹ ਬੜਾ ਸੀਰੀਅਸ ਇਸ਼ੂ ਹੈ...

**ਸ਼੍ਰੀ ਸਭਾਪਤੀ :** ਤੁਸੀਂ ਆਪਣਾ ਸੁਝਾਅ ਦਿਓ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ, ਮੈਨੂੰ ਬੋਲਣ ਦਿਓ । ਸਾਰਿਆਂ ਨੇ ਬੋਲਿਆ ਹੈ । ਜੇਕਰ ਅਜਿਹੀ ਗੱਲ ਹੈ ਤਾਂ ਮੈਂ ਚੁੱਪ ਕਰ ਜਾਂਦਾ ਹਾਂ ।

**Mr . Chairman :** Please carry on . ਆਪਣੇ ਸੁਝਾਅ ਦਿਓ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਇਸ ਵੇਲੇ ਪੰਜਾਬ ਵਿੱਚ ਦੋ ਬਹੁਤ ਵੱਡੇ ਕਮਾਈ ਦੇ ਸੋਰਸ ਬਣ ਗਏ ਹਨ, ਇੱਕ ਹਸਪਤਾਲ ਅਤੇ ਦੂਜਾ ਐਜੂਕੇਸ਼ਨ । ਇਸ ਵਿੱਚ ਜਿਸ ਤਰੀਕੇ ਨਾਲ ਪੰਜਾਬ ਦੇ ਲੋਕਾਂ ਨੂੰ ਲੁੱਟਿਆ ਜਾ ਰਿਹਾ ਹੈ, ਉਨ੍ਹਾਂ ਦੀ ਲੁੱਟ ਕੀਤੀ ਜਾ ਰਹੀ ਹੈ, ਇਹ ਆਪਣੇ ਆਪ ਵਿੱਚ ਇੱਕ ਬਹੁਤ ਮੰਦਭਾਗੀ ਘਟਨਾ ਹੈ ਔਰ ਇਸ ਦਾ ਅਸਰ ਕੀ ਹੋ ਰਿਹਾ ਹੈ ? ਇਸ ਦਾ ਅਸਰ ਇਹ ਹੋ ਰਿਹਾ ਹੈ ਕਿ ਇਨ੍ਹਾਂ ਦੋਵਾਂ ਅਦਾਰਿਆਂ ਨੇ ਜਿਹੜਾ ਸਾਡਾ ਸਰਕਾਰੀ ਤੰਤਰ ਸੀ, ਜਿਥੋਂ ਲੋਕਾਂ ਨੂੰ ਸਸਤੀ ਸਿੱਖਿਆ ਅਤੇ ਸਸਤੀ ਸਿਹਤ ਸੁਰੱਖਿਆ ਮਿਲਦੀ ਸੀ, ਇਸ ਨੇ ਇਨ੍ਹਾਂ ਦੋਵਾਂ ਅਦਾਰਿਆਂ ਨੂੰ ਇਫੈਕਟ ਕੀਤਾ ਹੈ । ਅੱਜ ਸਰਕਾਰੀ ਤੇ ਪ੍ਰਾਈਵੇਟ ਹਸਪਤਾਲਾਂ ਅਤੇ ਕਾਲਜਾਂ ਵਿੱਚ ਇਹ ਮਾਫੀਆ ਕਿਵੇਂ ਵੜ੍ਹ ਗਿਆ ਹੈ ? ਉਹ ਇਸੇ ਕਰਕੇ ਵੜ੍ਹ ਰਿਹਾ ਹੈ । ਇਸ ਦੇ ਨਾਲ ਕੀ ਹੋ ਰਿਹਾ ਹੈ ? ਇੱਕ ਗਰੀਬ ਕਿਸਾਨ ਤੇ ਮਜ਼ਦੂਰ ਜਿਹੜਾ ਕਿ ਅਨਪੜ੍ਹ ਹੈ ਜਿਸ ਨੂੰ ਇਹ ਪਤਾ ਨਹੀਂ ਕਿ ਮੇਰਾ ਪੁੱਤ ਜਿਸ ਦੀ ਡਿਗਰੀ ਤੇ ਮੈਂ ਲੱਖਾਂ ਰੁਪਿਆ ਖਰਚ ਕਰਨ ਲੱਗਾ ਹਾਂ, ਉਹ ਡਿਗਰੀ ਲੈਣ ਤੋਂ ਬਾਅਦ ਪੰਜ ਹਜ਼ਾਰ ਰੁਪਏ ਦੀ ਨੌਕਰੀ ਲੈਣ ਦੇ ਕਾਬਲ ਵੀ ਬਣੇਗਾ ਜਾਂ ਨਹੀਂ ਬਣੇਗਾ । ਇਸ ਕਰਕੇ ਜਿੰਨੇ ਵੀ ਸਾਡੇ ਪ੍ਰਾਈਵੇਟ ਅਦਾਰਿਆਂ ਦੀਆਂ ਡਿਗਰੀਆਂ ਹਨ, ਉਨ੍ਹਾਂ ਦੀ ਕੋਈ ਵੈਲਿਊ ਨਹੀਂ ਹੈ । ਇਸ ਲਈ ਅੱਜ ਜਿਹੜੀਆਂ ਯੂਨੀਵਰਸਿਟੀਆਂ ਖੋਲ੍ਹੀਆਂ

ਜਾ ਰਹੀਆਂ ਹਨ, ਉਨ੍ਹਾਂ ਸਬੰਧੀ ਮੈਂ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅਤੇ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਜਿਹੜੀਆਂ ਸਾਡੀਆਂ ਹਨ, ਇਨ੍ਹਾਂ ਯੂਨੀਵਰਸਿਟੀਆਂ ਦੇ ਸਾਰੇ ਹੀ ਨਿਯਮ ਇਨ੍ਹਾਂ ਪ੍ਰਾਈਵੇਟ ਯੂਨੀਵਰਸਿਟੀਆਂ ਉਤੇ ਕਿਉਂ ਨਹੀਂ ਲਗਾਏ ਜਾਂਦੇ ? ਅੱਜ ਜਿਹੜੀ ਯੂਨੀਵਰਸਿਟੀ ਖੋਲ੍ਹਣ ਸੰਬੰਧੀ ਬਿਲ ਲਿਆਂਦਾ ਗਿਆ ਹੈ, ਇਸ ਵਿੱਚ ਸਾਰਾ ਕੁਝ ਪ੍ਰਾਈਵੇਟ ਯੂਨੀਵਰਸਿਟੀ ਦੀ ਗਵਰਨਿੰਗ ਬਾਡੀ ਨੂੰ ਦੇ ਦਿੱਤਾ ਹੈ, ਸਾਰਾ ਕੁਝ ਉਨ੍ਹਾਂ ਦੇ ਮਾਲਕਾਂ ਨੂੰ ਦੇ ਦਿੱਤਾ ਹੈ । ਪੰਜਾਬ ਯੂਨੀਵਰਸਿਟੀ ਵਿੱਚ ਸੈਨੇਟ ਹੈ, ਕੀ ਇਸ ਯੂਨੀਵਰਸਿਟੀ ਵਿੱਚ ਵੀ ਮੰਤਰੀ ਸਾਹਿਬ ਸੈਨੇਟ ਬਣਾਉਗੇ ? ਇਥੇ ਮੈਂ ਸੁਝਾਉ ਦੇਣ ਲੱਗਿਆ ਹਾਂ, ਪੰਜਾਬ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ ਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਸੈਨੇਟ ਹੈ, ਕੀ ਇਨ੍ਹਾਂ ਪ੍ਰਾਈਵੇਟ ਯੂਨੀਵਰਸਿਟੀਆਂ ਵਿੱਚ ਵੀ ਸੈਨੇਟ ਮੈਂਬਰ ਬਣਾਏ ਜਾਣਗੇ ? ਕੀ ਤੁਸੀਂ ਗਵਰਨਰ ਦੁਆਰਾ ਨਿਰਧਾਰਿਤ ਨੁਮਾਇੰਦੇ ਉਥੇ ਭੇਜੋਗੇ ? ਕੀ ਤੁਸੀਂ ਪੰਜਾਬ ਯੂਨੀਵਰਸਿਟੀ ਦੀ ਤਰਜ਼ ਦੇ ਉਤੇ ਸੈਨੇਟ ਵਿੱਚ ਗਰੈਜੂਏਟ ਹਲਕੇ ਦੀ ਨੁਮਾਇੰਦਗੀ ਦਿਉਗੇ ? ਕਿਉਂਕਿ ਇਹ ਗੱਲ ਮੈਂ ਇਸ ਕਰਕੇ ਕਹਿ ਰਿਹਾ ਹਾਂ ਕਿਉਂਕਿ ਮੈਨੂੰ ਬਤੌਰ ਸਟੂਡੈਂਟ ਲੀਡਰ ਯੂਨੀਵਰਸਿਟੀ ਦਾ ਆਪਣਾ ਇੱਕ ਤਜਰਬਾ ਹੈ । ਮੇਰਾ ਦੁਖ ਵੀ ਇਸ ਕਰਕੇ ਹੈ ਕਿਉਂਕਿ ਜਿਹੜੇ ਵਿਦਿਆਰਥੀ ਇਨ੍ਹਾਂ ਯੂਨੀਵਰਸਿਟੀਆਂ ਤੇ ਅਦਾਰਿਆਂ ਵਿਚੋਂ ਪੜ੍ਹ ਕੇ ਆ ਰਹੇ ਹਨ, ਉਹ ਜਦੋਂ ਨੌਕਰੀ ਲੈਣ ਜਾਂਦੇ ਹਨ, ਉਨ੍ਹਾਂ ਦੀਆਂ ਡਿਗਰੀਆਂ ਨੂੰ ਪ੍ਰਾਈਵੇਟ ਸੰਸਥਾਨ ਔਰ ਖਾਸ ਤੌਰ ਤੇ ਕਈ ਸਰਕਾਰੀ ਥਾਵਾਂ ਤੇ ਪਾਸੇ ਰੱਖ ਦਿੱਤਾ ਜਾਂਦਾ ਹੈ ਕਿਉਂਕਿ ਉਨ੍ਹਾਂ ਦੇ ਸਟੈਂਡਰਡ ਪੂਰੇ ਨਹੀਂ ਹੁੰਦੇ । ਇਸ ਵਿੱਚ ਜਿਥੇ ਰੈਗੂਲੇਟਰੀ ਕਮਿਸ਼ਨ ਬਣਾਉਣ ਦੀ ਗੱਲ ਕੀਤੀ ਗਈ ਹੈ, ਸਾਡੇ ਮਾਨਯੋਗ ਮੈਂਬਰ ਕਾਲੀਆ ਸਾਹਿਬ ਨੇ ਵੀ ਕਿਹਾ ਹੈ, ਮੈਂ ਕਹਿੰਦਾ ਹਾਂ ਕਿ ਰੈਗੂਲੇਟਰੀ ਕਮਿਸ਼ਨ ਨਾਲ ਗੱਲ ਨਹੀਂ ਬਣਨੀ, ਜੇ ਤੁਸੀਂ ਵਾਕਿਆ ਹੀ ਇਸ ਦੀ ਗੁਣਵੱਤਾ ਪੂਰੀ ਰੱਖਣਾ ਚਾਹੁੰਦੇ ਹੋ ਤਾਂ ਪੰਜਾਬ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ ਜਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਤਰਜ਼ ਤੇ ਇਨ੍ਹਾਂ ਯੂਨੀਵਰਸਿਟੀਆਂ/ਅਦਾਰਿਆਂ ਦੇ ਨਿਯਮ ਵੀ ਬਣਾਉ । ਇਨ੍ਹਾਂ ਨੂੰ ਰੈਗੂਲੇਟ ਕਰਨ ਵਾਲੀ ਜਿਹੜੀ ਗਵਰਨਿੰਗ ਬਾਡੀ ਹੈ, ਉਸ ਨੂੰ ਬਣਾਉ ਤਾਂ ਹੀ ਤੁਸੀਂ ਇਨ੍ਹਾਂ ਤੇ ਚੈੱਕ ਰੱਖ ਸਕਦੇ ਹੋ । ਸਮਾਜ ਭਲਾਈ ਦੇ ਨਾਮ ਤੇ ਚੱਲਣ ਵਾਲੇ ਜਿਹੜੇ ਅਦਾਰੇ ਹਨ, ਇਨ੍ਹਾਂ ਦੇ ਡਾਇਰੈਕਟਰ, ਕੁਲਪਤੀ ਤੇ ਮਾਲਕ ਜਿਹੜੇ ਇਥੋਂ ਵੀ

[ ਸਰਦਾਰ ਕੁਲਜੀਤ ਸਿੰਘ ਨਾਗਰਾ ]

ਫਾਈਨਾਂਸ਼ੀਅਲੀ ਫਾਇਦਾ ਲੈ ਲੈਂਦੇ ਹਨ ਤੇ ਸਾਡੇ ਗਰੀਬ ਵਿਦਿਆਰਥੀਆਂ ਤੋਂ ਵੀ ਪੈਸੇ ਲੈ ਲੈਂਦੇ ਹਨ ਔਰ ਇਨ੍ਹਾਂ ਦੀਆਂ ਵੱਡੀਆਂ ਵੱਡੀਆਂ ਗੱਡੀਆਂ, ਵੱਡੇ ਵੱਡੇ ਦਫ਼ਤਰ ਜਿਨ੍ਹਾਂ ਤੇ ਇਹ ਕਰੋੜਾਂ ਰੁਪਿਆ ਲਗਾਉਂਦੇ ਹਨ ਤੇ ਫਿਰ ਆਪਣੇ ਅਕਾਊਂਟਸ ਵਿੱਚ ਇਹ ਸ਼ੋਅ ਕਰਦੇ ਹਨ ਕਿ ਸਾਡੀ ਯੂਨੀਵਰਸਿਟੀ ਦਾ ਖਰਚਾ ਇੱਥੇ ਇੱਥੇ ਹੋ ਗਿਆ ਹੈ, ਉਸ ਨੂੰ ਕਿਵੇਂ ਚੈੱਕ ਕਰੋਗੇ ? ਇਹ ਕੁਝ ਸਾਡੀਆਂ ਸਰਕਾਰੀ ਯੂਨੀਵਰਸਿਟੀਆਂ ਵਿੱਚ ਨਹੀਂ ਹੁੰਦਾ । ਕਿਉਂ ? ਕਿਉਂਕਿ ਇਹ ਅਸਲ ਵਿੱਚ ਸਮਾਜ ਭਲਾਈ ਦੇ ਅਦਾਰੇ ਹਨ । ਸਮਾਜ ਭਲਾਈ ਕਿਵੇਂ ਹੁੰਦੀ ਹੈ ? ਕੀ ਤੁਸੀਂ ਇਨ੍ਹਾਂ ਯੂਨੀਵਰਸਿਟੀਆਂ ਦਾ ਫੀਸ ਸਟ੍ਰਕਚਰ ਸਰਕਾਰੀ ਯੂਨੀਵਰਸਿਟੀਆਂ ਦੇ ਫੀਸ ਸਟ੍ਰਕਚਰ ਦੇ ਬਰਾਬਰ ਰੱਖੋਗੇ ? ਮੈਂ ਮੰਤਰੀ ਸਾਹਿਬ ਨੂੰ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਵਿਦਿਆਰਥੀਆਂ ਦੇ ਸੰਵਿਧਾਨਿਕ ਹੱਕ, ਜਿਹੜਾ ਉਨ੍ਹਾਂ ਦਾ ਸੰਵਿਧਾਨਕ ਹੱਕ ਹੈ ਅਤੇ ਉਨ੍ਹਾਂ ਦੇ ਡੈਮੋਕਰੇਟਿਕ ਰਾਈਟਸ ਨੂੰ ਪ੍ਰੋਟੈਕਟ ਕਰੋਗੇ ? ਤੁਹਾਡੇ ਇਸ ਬਿਲ ਵਿਚ ਇਹ ਚੀਜ਼ ਕਿਤੇ ਨਹੀਂ ਹੈ । ਤੁਸੀਂ ਯੂਨੀਵਰਸਿਟੀ ਦੇ ਨਾਮ ਦੀ ਫੁੱਲ ਫਾਰਮ ਨਹੀਂ ਦੱਸ ਸਕੇ ਕਿ ਰਿਮਟ ਦਾ ਪੂਰਾ ਨਾਮ ਕੀ ਹੈ ? ਜਿਵੇਂ ਮੈਂਬਰ ਸਾਹਿਬ ਨੇ ਦੱਸਿਆ ਹੈ ਕਿ ਤੁਸੀਂ ਪੰਜਾਬੀ ਵਿਚ ਕੁਝ ਹੋਰ ਲਿਖ ਰਹੇ ਹੋ ਅਤੇ ਅੰਗਰੇਜ਼ੀ ਵਿਚ ਕੁਝ ਹੋਰ , ਇਹ ਅੱਜ ਬਹੁਤ ਸੀਰੀਅਸ ਇਸ਼ੂ ਹੈ । ਜਦੋਂ ਤੁਸੀਂ ਪਹਿਲੀ ਯੂਨੀਵਰਸਿਟੀ ਪਾਸ ਕੀਤੀ ਸੀ ਉਸ ਸਮੇਂ ਵੀ ਹਾਕਮ ਧਿਰ ਇਕ ਪਾਸੇ ਇਕੱਠੀ ਹੋ ਗਈ ਸੀ ਅਤੇ ਅਸੀਂ ਰੌਲਾ ਪਾਉਂਦੇ ਰਹਿ ਗਏ ਪਰ ਤੁਸੀਂ ਯੂਨੀਵਰਸਿਟੀ ਦਾ ਬਿਲ ਪਾਸ ਕਰ ਦਿੱਤਾ ਸੀ । ਦੂਸਰੀ ਗੱਲ ਮੈਂ ਇਥੇ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਯੂਨੀਵਰਸਿਟੀ ਵਿਚ ਰਿਜ਼ਰਵੇਸ਼ਨ ਪਾਲਿਸੀ ਹੋਵੇਗੀ? ਕੀ ਇਨ੍ਹਾਂ ਯੂਨੀਵਰਸਿਟੀਆਂ ਵਿਚ ਰਿਜ਼ਰਵ ਕੈਟੇਗਰੀ ਦੇ ਵਿਦਿਆਰਥੀਆਂ ਲਈ ਸਰਕਾਰੀ ਰਿਜ਼ਰਵੇਸ਼ਨ ਨੀਤੀ ਮੁਤਾਬਿਕ ਰਿਜ਼ਰਵੇਸ਼ਨ ਹੋਵੇਗੀ ? ਕੀ ਸਪੋਰਟਸ ਵਿਦਿਆਰਥੀਆਂ ਵਾਸਤੇ ਵੀ ਰਿਜ਼ਰਵੇਸ਼ਨ ਹੋਵੇਗੀ ? ਫਿਰ ਪਤਾ ਲੱਗੇਗਾ ਕਿ ਇਹ ਯੂਨੀਵਰਸਿਟੀਆਂ ਸਮਾਜ ਭਲਾਈ ਦੀਆਂ ਹਨ ਜਾਂ ਕਮਾਈ ਵਾਲੀਆਂ ਯੂਨੀਵਰਸਿਟੀਆਂ ਹਨ । ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਯੂਨੀਵਰਸਿਟੀ ਆਪਣੇ ਪੈਸੇ ਨਾਲ ਆਪ ਚੱਲੇਗੀ ਅਤੇ ਸੁਸਾਇਟੀ ਇਸ ਨੂੰ ਚਲਾਏਗੀ । ਇਸ ਬਾਰੇ ਤੁਸੀਂ ਕੁਝ ਵੀ ਸਪਸ਼ਟ ਨਹੀਂ ਕਰ ਰਹੇ । ਮੰਨ ਲਓ ਕੱਲ੍ਹ ਨੂੰ ਇਹ ਅਦਾਰੇ ਕਿਸੇ ਕਾਰਨ ਕਰਕੇ ਘਾਟੇ ਵਿਚ ਚਲੇ ਜਾਂਦੇ ਹਨ ਤਾਂ ਕੀ ਸਰਕਾਰ ਅੱਜ ਇਥੇ ਅੰਡਰਟੇਕਿੰਗ ਦਿੰਦੀ ਹੈ ਕਿ ਇਨ੍ਹਾਂ ਅਦਾਰਿਆਂ ਦੇ

ਵਿਦਿਆਰਥੀਆਂ ਦਾ ਭਵਿੱਖ ਖਤਰੇ ਵਿਚ ਨਹੀਂ ਜਾਵੇਗਾ ? ਸਰਕਾਰ ਉਨ੍ਹਾਂ ਵਿਦਿਆਰਥੀਆਂ ਨੂੰ ਸਰਕਾਰੀ ਯੂਨੀਵਰਸਿਟੀਆਂ ਵਿਚ ਦਾਖਲਾ ਦੇਵੇਗੀ ਕਿਉਂਕਿ ਚੇਅਰਮੈਨ ਸਾਹਿਬ, ਹੁਣ ਇਨ੍ਹਾਂ ਅਦਾਰਿਆਂ ਦਾ ਸਮਾਂ ਨੇੜੇ ਆ ਗਿਆ ਹੈ । ਲੋਕਾਂ ਨੂੰ ਸਭ ਪਤਾ ਲੱਗ ਗਿਆ ਹੈ । ਹੁਣ ਬਹੁਤ ਵੱਡੀ ਗਿਣਤੀ ਵਿਚ ਇੰਜੀਨੀਅਰਿੰਗ ਕਾਲਜ ਖਾਲੀ ਪਏ ਹਨ ਔਰ ਉਨ੍ਹਾਂ ਕਾਲਜਾਂ ਵਿਚ ਵਿਦਿਆਰਥੀ ਨਾਰਥ ਈਸਟ, ਹਿਮਾਚਲ, ਬਿਹਾਰ ਅਤੇ ਯੂ.ਪੀ. ਤੋਂ ਆ ਰਹੇ ਹਨ । ਇਥੇ ਬੜੇ ਦੁੱਖ ਨਾਲ ਦੱਸਣਾ ਪੈ ਰਿਹਾ ਹੈ ਕਿ ਜਿਵੇਂ ਕੋਈ ਫਾਰਮਾ ਕੰਪਨੀ ਆਪਣੇ ਮੈਡੀਕਲ ਰਿਪ੍ਰੇਜ਼ੰਟੇਟਿਵ ਹਸਪਤਾਲਾਂ ਵਿਚ ਦਵਾਈਆਂ ਵੇਚਣ ਲਈ ਭੇਜਦੀ ਹੈ, ਉਸੇ ਤਰ੍ਹਾਂ ਇਨ੍ਹਾਂ ਅਦਾਰਿਆਂ ਨੇ ਬੰਦੇ ਰੱਖੇ ਹੋਏ ਹਨ, ਜੋ ਪਿੰਡਾਂ ਵਿਚ, ਸੂਬਿਆਂ ਵਿਚ ਜਾ ਕੇ ਉਥੇ ਦਫ਼ਤਰ ਖੋਲ੍ਹਦੇ ਹਨ ਤਾਂ ਜੋ ਉਥੋਂ ਵਿਦਿਆਰਥੀ ਆ ਸਕਣ । ਇਹ ਬਹੁਤ ਵੱਡਾ ਇਕ ਵਿਦਿਆ ਦੇ ਨਾਂ ਤੇ ਕਾਰੋਬਾਰ ਚੱਲ ਰਿਹਾ ਹੈ । ਇਸ ਤੇ ਜਿੰਨਾ ਚਿਰ ਤੱਕ ਸਰਕਾਰੀ ਯੂਨੀਵਰਸਿਟੀਆਂ ਵਾਲਾ ਚੈੱਕ ਨਹੀਂ ਲਗਾਇਆ ਜਾਂਦਾ ਉਦੋਂ ਤੱਕ ਇਹ ਇਸੇ ਤਰ੍ਹਾਂ ਚੱਲੇਗਾ । ਅਸੀਂ ਆਪਣੇ ਸਰਕਾਰੀ ਕਾਲਜਾਂ ਤੇ ਚੈੱਕ ਲਗਾ ਸਕਦੇ ਹਾਂ ਤਾਂ ਫਿਰ ਇਨ੍ਹਾਂ ਪ੍ਰਾਈਵੇਟ ਅਦਾਰਿਆਂ ਤੇ ਕਿਉਂ ਨਹੀਂ ਲਗਾਉਂਦੇ ?

**ਸ਼੍ਰੀ ਸਭਾਪਤੀ :** ਨਾਗਰਾ ਜੀ, ਤੁਹਾਡੇ ਵਿਚਾਰ ਆ ਗਏ ਹਨ, ਹੁਣ ਵਾਈਂਡ ਅੱਪ ਕਰੋ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਚੇਅਰਮੈਨ ਸਾਹਿਬ, ਮੈਂ ਕਨਕਲੂਡ ਕਰ ਰਿਹਾ ਹਾਂ । ਸਾਡੇ ਤੇ ਕਿਹੜਾ ਅਜਿਹਾ ਪ੍ਰੈਸ਼ਰ ਹੈ ਕਿ ਅਸੀਂ ਸਰਕਾਰੀ ਯੂਨੀਵਰਸਿਟੀਆਂ ਵਾਲੇ ਰੈਗੂਲੇਸ਼ਨ ਇਨ੍ਹਾਂ ਪ੍ਰਾਈਵੇਟ ਅਦਾਰਿਆਂ ਤੇ ਲਾਗੂ ਨਹੀਂ ਕਰਦੇ ਹਾਂ। ਪੰਜਾਬ ਯੂਨੀਵਰਸਿਟੀ ਇਸ ਦੇਸ਼ ਦੀ ਸਭ ਤੋਂ ਪ੍ਰਾਈਮ ਯੂਨੀਵਰਸਿਟੀ ਹੈ, ਉਸ ਦਾ ਰੈਗੂਲੇਸ਼ਨ ਹੀ ਲਾਗੂ ਕਰ ਦਿਓ । ਮੈਂ ਇਸ ਪਵਿੱਤਰ ਸਦਨ ਵਿਚ ਕਹਿੰਦਾ ਹਾਂ ਕਿ ਜੇਕਰ ਤੁਸੀਂ ਉਹ ਰੈਗੂਲੇਸ਼ਨ ਇਨ੍ਹਾਂ ਤੇ ਲਾਗੂ ਕਰੋਗੇ ਤਾਂ ਇਕ ਵੀ ਪ੍ਰਾਈਵੇਟ ਯੂਨੀਵਰਸਿਟੀ ਤੁਹਾਡੇ ਕੋਲ ਬਣਨ ਵਾਸਤੇ ਨਹੀਂ ਆਵੇਗੀ ।

**ਸ਼੍ਰੀ ਸਭਾਪਤੀ :** ਨਾਗਰਾ ਜੀ, ਬੈਠੋ ਪਲੀਜ਼, please have your seat now.

**ਸਰਦਾਰ ਕੁਲਜੀਤ ਸਿੰਘ ਨਾਗਰਾ :** ਇਹ ਯੂਨੀਵਰਸਿਟੀਆਂ ਤਾਂ ਲੋਕਾਂ ਦੀ ਲੁੱਟ ਦਾ ਸਾਧਨ ਹਨ ।ਇਹ ਠੀਕ ਨਹੀਂ ਹੈ ਕਿ ਇਸ ਬਿਲ ਨੂੰ ਕਾਹਲੀ ਨਾਲ ਪਾਸ ਕੀਤਾ ਜਾਵੇ ।

**ਸ਼੍ਰੀ ਸਭਾਪਤੀ :** ਨਾਗਰਾ ਜੀ, ਤੁਹਾਡੇ ਵਿਚਾਰ ਆ ਗਏ ਹਨ, ਬੈਠੋ ਪਲੀਜ਼ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਤੁਸੀਂ ਇਸ ਬਿਲ ਤੇ ਦੁਬਾਰਾ ਵਿਚਾਰ ਕਰੋ, ਇਹ ਸਾਡੇ ਪੰਜਾਬ ਦੇ ਨੌਜਵਾਨਾਂ, ਗਰੀਬਾਂ, ਮਜ਼ਦੂਰਾਂ ਅਤੇ ਕਿਸਾਨਾਂ ਨਾਲ ਧੋਖਾ ਹੋਵੇਗਾ ।

**ਸ਼੍ਰੀ ਸਭਾਪਤੀ :** ਨਾਗਰਾ ਜੀ, ਬੈਠੋ ਪਲੀਜ਼ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਧੰਨਵਾਦ ਜੀ ।

**ਸਰਦਾਰ ਚਰਨਜੀਤ ਸਿੰਘ ਚੰਨੀ (ਚਮਕੌਰ ਸਾਹਿਬ, ਐਸ.ਸੀ.) :** ਚੇਅਰਮੈਨ ਸਾਹਿਬ, ਅੱਜ ਪੰਜਾਬ ਵਿੱਚ ਕਿਸ ਤਰ੍ਹਾਂ ਦੀ ਸਿੱਖਿਆ ਅੱਗੇ ਹੋਣੀ ਹੈ, ਇਥੇ ਇੱਕ ਕਿਸਮ ਦੀ ਉਹ ਗੱਲ ਨਿਸ਼ਚਿਤ ਹੋ ਰਹੀ ਹੈ । ਮੈਂ ਜਿਹੜੇ ਵੀ ਪਿੰਡ ਵਿੱਚ ਜਾਂਦਾ ਹਾਂ ਉਥੇ ਸਕੂਲ ਵਿੱਚ ਜ਼ਰੂਰ ਜਾਂਦਾ ਹਾਂ । ਜਦੋਂ ਮੈਂ ਸਕੂਲਾਂ ਵਿੱਚ ਜਾਂ ਪੰਜਾਬ ਦੇ ਸਰਕਾਰੀ ਕਾਲਜਾਂ ਵਿੱਚ ਜਾ ਕੇ ਦੇਖਦਾ ਹਾਂ ਤਾਂ ਅੱਜ ਕੋਈ ਵੀ ਵਿਅਕਤੀ ਆਪਣੇ ਬੱਚੇ ਨੂੰ ਸਰਕਾਰੀ ਸਕੂਲ ਜਾਂ ਕਾਲਜ ਵਿੱਚ ਐਡਮਿਸ਼ਨ ਨੂੰ ਤਿਆਰ ਨਹੀਂ ਹੈ । ਸਿਰਫ ਜਿਹੜਾ ਨਿਹਾਇਤ ਗਰੀਬ ਵਿਅਕਤੀ ਹੈ ਜਿਸ ਨੂੰ ਬੱਚੇ ਨੂੰ ਪੜ੍ਹਾਉਣ ਲਈ ਕਰਜ਼ਾ ਨਹੀਂ ਮਿਲਦਾ, ਉਹ ਸਰਕਾਰੀ ਸਕੂਲ ਵਿੱਚ ਆਪਣੇ ਬੱਚੇ ਨੂੰ ਪੜ੍ਹਾਉਂਦਾ ਹੈ ਜਾਂ ਸਿਰਫ ਜਿਹੜੇ ਬਾਹਰ ਦੀ ਲੇਬਰ ਦੇ ਬੱਚੇ ਹਨ, ਉਹ ਹੀ ਸਾਡੇ ਸਰਕਾਰੀ ਸਕੂਲਾਂ ਵਿੱਚ ਪੜ੍ਹਦੇ ਹਨ । ਇਸ ਦਾ ਮੇਨ ਕਾਰਨ ਚੇਅਰਮੈਨ ਸਾਹਿਬ ਇਹ ਹੈ ਕਿ ਸਾਡੇ ਸਕੂਲਾਂ ਵਿੱਚ ਇਨਫਰਾਸਟਰਕਚਰ ਅਤੇ ਟੀਚਰ ਪੂਰੇ ਨਹੀਂ ਕੀਤੇ ਜਾਂਦੇ । ਇਹ ਮਿਆਰੀ ਸਿੱਖਿਆ ਸਾਡੇ ਸਰਕਾਰੀ ਸਕੂਲਾਂ ਵਿੱਚੋਂ ਪਿਛਲੇ ਸਾਲਾਂ ਵਿੱਚ ਹਟਾ ਦਿੱਤੀ ਗਈ ਹੈ । ਤੁਸੀਂ ਮੇਰੇ ਨਾਲ ਕਿਸੇ ਵੀ ਸਰਕਾਰੀ ਸਕੂਲ ਵਿੱਚ ਚਲੋ......

**ਸ਼੍ਰੀ ਸਭਾਪਤੀ :** ਇਸ ਬਿਲ ਤੇ ਵਿਚਾਰ ਕਰੋ ਜੀ । Don't talk about Schools. We are discussing on this bill .

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਜਾਂ ਜਿਹੜੇ ਵੀ ਪਹਿਲਾਂ ਯੂਨੀਵਰਸਿਟੀਆਂ ਦੇ ਬਿਲ ਲਿਆਂਦੇ ਗਏ, ਇਨ੍ਹਾਂ ਨੂੰ ਕਾਮਯਾਬ ਕਰਨ ਵਾਸਤੇ ਪੰਜਾਬ ਸਰਕਾਰ ਨੇ ਪਿਛਲੇ ਅੱਠ ਸਾਲਾਂ ਵਿੱਚ ਪੁਰਜ਼ੋਰ ਕੋਸ਼ਿਸ਼ ਕੀਤੀ ਹੈ ਕਿ

ਸਰਕਾਰੀ ਕਾਲਜਾਂ ਅਤੇ ਸਰਕਾਰੀ ਸਕੂਲਾਂ ਨੂੰ ਬੰਦ ਕਰ ਦਿੱਤਾ ਜਾਵੇ । ਸਰਕਾਰੀ ਸਕੂਲਾਂ ਵਿੱਚ ਕਦੇ ਵੀ ਮਿਆਰੀ ਸਿੱਖਿਆ ਦੇਣ ਲਈ ਟੀਚਰਜ਼ ਨੂੰ ਪੂਰਾ ਨਹੀਂ ਕੀਤਾ ਗਿਆ ਅਤੇ ਨਾ ਹੀ ਉਨ੍ਹਾਂ ਵੱਲ ਧਿਆਨ ਦਿੱਤਾ ਜਾਂਦਾ ਹੈ । ਅੱਜ 48 ਸਰਕਾਰੀ ਕਾਲਜਾਂ ਵਿੱਚੋਂ ਸਿਰਫ 19 ਵਿੱਚ ਹੀ ਪ੍ਰਿੰਸੀਪਲਜ਼ ਹਨ । ਤੁਸੀਂ ਕਿਸੇ ਇੱਕ ਵੀ ਸਰਕਾਰੀ ਕਾਲਜ ਵਿੱਚ ਪੂਰੇ ਪ੍ਰੋਫੈਸਰ ਜਾਂ ਲੈਕਚਰਾਰ ਦਿਖਾ ਦਿਓ ਤਾਂ ਮੈਂ ਤੁਹਾਡੀ ਗੱਲ ਮੰਨ ਲਵਾਂਗਾ । ਦੇਖੋ ਬੀ.ਜੇ.ਪੀ. ਦੇ ਤਿੰਨ ਐਮ.ਐਲ.ਏ ਸਾਹਿਬਾਨ ਬੋਲੇ ਅਤੇ ਤਿੰਨਾਂ ਨੇ ਆਪਣੀ ਸ਼ੰਕਾ ਜ਼ਾਹਿਰ ਕੀਤੀ ਔਰ ਇਸ ਬਿਲ ਬਾਰੇ ਕਿਹਾ ਕਿ ਤੁਸੀਂ ਇਸ ਨੂੰ ਸੋਧ ਕੇ ਲਿਆਓ ਅਤੇ ਇਸ ਬਿਲ ਨੂੰ ਸਹੀ ਤਰੀਕੇ ਦੇ ਨਾਲ ਪੇਸ਼ ਕਰੋ, ਇਸ ਵਿੱਚ ਜਿਹੜੀਆਂ ਕਮੀਆਂ ਹਨ, ਉਸ ਨੂੰ ਦੂਰ ਕਰੋ । ਇੱਕ ਪਾਸੇ ਤਾਂ ਸਰਕਾਰ ਕਹਿ ਰਹੀ ਹੈ ਕਿ ਉਹ ਗਰਾਂਟਾਂ ਦੇ ਸਕਦੀ ਹੈ, ਦੂਸਰੇ ਪਾਸੇ ਕਹਿ ਰਹੀ ਹੈ ਕਿ ਨਹੀਂ ਦੇ ਸਕਦੀ ।

**ਸ੍ਰੀ ਸਭਾਪਤੀ :** ਮੈਂ ਤੁਹਾਨੂੰ ਇੱਕ ਗੱਲ ਦੱਸਣੀ ਚਾਹੁੰਦਾ ਹਾਂ ਕਿ ਇਸ ਯੂਨੀਵਰਸਿਟੀ ਦੀ self financing ਹੈ । ਪੰਜਾਬ ਸਰਕਾਰ ਨੇ ਇਸ ਯੂਨੀਵਰਸਿਟੀ ਨੂੰ ਕੋਈ ਗਰਾਂਟ ਨਹੀਂ ਦੇਣੀ ਹੈ । ਇਹ UGC ਦੀ discretion ਤੇ ਹੈ, as RIMT University too has the governing body.

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਚਾਹਾਂਗਾ ਕਿ ਜਿਹੜੇ ਸਾਰੇ ਮੈਂਬਰਜ਼ ਨੇ ਸ਼ੰਕੇ ਕੀਤੇ ਹਨ, ਇਸ ਵਾਸਤੇ ਕਨਸਰਨਡ ਮੰਤਰੀ ਜੀ ਜਵਾਬ ਦੇਣ । ਮੈਂ ਅਗਲੀ ਬੇਨਤੀ ਇਹ ਵੀ ਕਰਨੀ ਚਾਹੁੰਦਾ ਹਾਂ ਕਿ ਯੂਨੀਵਰਸਿਟੀਆਂ ਦੀ ਜਿਹੜੀ ਫੀਸ ਹੈ ਉਹ ਯੂਨੀਵਰਸਿਟੀਆਂ ਹੀ ਨਿਰਧਾਰਤ ਕਰ ਰਹੀਆਂ ਹਨ । ਗਰੀਬ ਬੱਚਾ ਕਿਸ ਤਰ੍ਹਾਂ ਉਹ ਫੀਸ ਦੇ ਸਕਦਾ ਹੈ ? ਸਰਕਾਰ ਕਿਉਂ ਨਹੀਂ ਇਨ੍ਹਾਂ ਫੀਸਾਂ ਨੂੰ ਪਹਿਲਾਂ ਨਿਰਧਾਰਤ ਕਰਦੀ ਹੈ ? ਇੱਕ ਗੱਲ ਇਹ ਵੀ ਹੈ ਕਿ ਇਨ੍ਹਾਂ ਵਿੱਚ ਇਹ ਗੱਲ ਕਿਉਂ ਨਹੀਂ ਪਾਈ ਜਾਂਦੀ ਕਿ ਇਸ ਯੂਨੀਵਰਸਿਟੀ ਵਿੱਚ ਜਿਹੜੇ ਬੱਚੇ ਪੜ੍ਹਨਗੇ ਉਨ੍ਹਾਂ ਤੋਂ ਬੇਤਹਾਸ਼ਾ ਫੀਸ, ਡਿਵੈਲਪਮੈਂਟ ਫੰਡ ਅਤੇ ਬਿਲਡਿੰਗ-ਫੰਡ ਨਹੀਂ ਲਿਆ ਜਾਵੇਗਾ, ਇਹ ਸਾਰੀਆਂ ਗੱਲਾਂ ਪਹਿਲਾਂ ਹੀ ਨਿਰਧਾਰਤ ਕਰਕੇ ਕਿਉਂ ਨਹੀਂ ਇਹ ਯੂਨੀਵਰਸਿਟੀਆਂ ਖੁੱਲ੍ਹਦੀਆਂ ? ਨਾਗਰਾ ਸਾਹਿਬ ਨੇ ਗੱਲ ਕੀਤੀ ਹੈ ਕਿ ਰਿਜ਼ਰਵੇਸ਼ਨ ਪਾਲਿਸੀ ਇਨ੍ਹਾਂ ਯੂਨੀਵਰਸਿਟੀਆਂ ਤੇ ਕਿਉਂ ਨਹੀਂ ਲਾਗੂ ਹੁੰਦੀ ? ਜਦੋਂ ਸਰਕਾਰ ਇਨ੍ਹਾਂ ਯੂਨੀਵਰਸਿਟੀਆਂ ਨੂੰ ਮਾਨਤਾ ਦੇ ਰਹੀ ਹੈ ਤਾਂ ਰਿਜ਼ਰਵੇਸ਼ਨ ਜਿਵੇਂ ਹੈਂਡੀਕੇਪ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਕੋਟਾ, ਸਪੋਰਟਸ ਕੋਟਾ, ਐਕਸ ਸਰਵਿਸਮੈਨ ਕੋਟਾ, ਐਸ.ਸੀ./ਬੀ.ਸੀ ਕੋਟਾ ਜੋ ਹੱਕ ਸੰਵਿਧਾਨ ਨੇ ਦਿੱਤੇ ਹਨ, ਉਹ ਇਸ ਯੂਨੀਵਰਸਿਟੀ ਵਿੱਚ ਕਿਉਂ ਨਹੀਂ ਹੈ?

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਮੈਂ ਮਾਨਯੋਗ ਐਮ.ਐਲ.ਏ. ਸਾਹਿਬਾਨ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਇਹ ਆਪੋਜ਼ੀਸ਼ਨ ਵਿੱਚ ਬੈਠਦੇ ਹਨ ਤਦ ਹੀ ਇਨ੍ਹਾਂ ਨੂੰ ਇਹ ਸਾਰੀਆਂ ਗੱਲਾਂ ਯਾਦ ਆਉਂਦੀਆਂ ਹਨ । ਜਿਹੜੀ ਪ੍ਰਾਈਵੇਟ ਯੂਨੀਵਰਸਿਟੀ ਦੀ ਗੱਲ ਸ਼ੁਰੂ ਕੀਤੀ ਉਹ ਵੀ ਇਨ੍ਹਾਂ ਨੇ ਹੀ ਕੀਤੀ ਹੈ । ਉਸ ਵੇਲੇ ਇਨ੍ਹਾਂ ਨੂੰ ਚਾਹੀਦਾ ਸੀ ਕਿ ਇਹ ਸਾਰੀਆਂ ਗੱਲਾਂ ਲੈ ਕੇ ਆਉਂਦੇ । ਅੱਜ ਜੇਕਰ ਇਧਰੋਂ ਕੋਈ ਪ੍ਰਾਈਵੇਟ ਯੂਨੀਵਰਸਿਟੀ ਲਈ ਪ੍ਰਪੋਜ਼ਲ ਆਉਂਦੀ ਹੈ ਤਾਂ ਇਸ ਵਿੱਚ ਕਾਫੀ ਨੁਕਸ ਕੱਢੇ ਜਾਂਦੇ ਹਨ । ਸ਼ੁਰੂ ਤਾਂ ਤੁਸੀਂ ਕੀਤਾ ਹੈ । ਲਵਲੀ ਯੂਨੀਵਰਸਿਟੀ ਤੁਹਾਡੇ ਵੇਲੇ ਹੀ ਬਣੀ ਹੈ । ਉਦੋਂ ਤੁਸੀਂ ਇਹ ਸਾਰੀਆਂ ਗੱਲਾਂ ਕਿਉਂ ਨਹੀਂ ਲੈ ਕੇ ਆਏ ?

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ)

**ਸ਼੍ਰੀ ਸਭਾਪਤੀ :** ਚੰਨੀ ਜੀ, ਤੁਹਾਡਾ ਟਾਈਮ ਹੈ, Its your time ਤੁਸੀਂ ਗੱਲ ਕਰੋ । ਨਾਗਰਾ ਜੀ ਨਹੀਂ, ਤੁਸੀਂ ਬੈਠੋ । (ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਮਲੂਕਾ ਸਾਹਿਬ ਬੜੇ ਸਿਆਣੇ ਹਨ । ਇਹ ਹਮੇਸ਼ਾ ਸਿਆਣੀ ਗੱਲ ਕਰਦੇ ਹਨ । ਲੇਕਿਨ ਜੇਕਰ ਇੱਕ ਯੂਨੀਵਰਸਿਟੀ ਵਿੱਚ ਕੋਈ ਗਲਤੀ ਰਹਿ ਗਈ ਤਾਂ ਕੀ ਉਸ ਨੂੰ ਭਵਿੱਖ ਵਿੱਚ ਠੀਕ ਨਹੀਂ ਕਰਨਾ ? ਕੀ ਉਸ ਗਲਤ ਰਸਤੇ ਤੇ ਹੀ ਸਰਕਾਰਾਂ ਚੱਲੀ ਜਾਣਗੀਆਂ ? (ਵਿਘਨ)

**ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਣੀ) :** ਤੁਸੀਂ ਮੰਨੋ ਕਿ ਸਾਡੇ ਤੋਂ ਗਲਤੀ ਹੋਈ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਪਹਿਲਾਂ ਤੁਸੀਂ ਮੰਨੋ ਕਿ ਅਸੀਂ ਗਲਤੀ ਠੀਕ ਕਰਾਂਗੇ, ਫਿਰ ਅਸੀਂ ਮੰਨ ਲਵਾਂਗੇ । (ਸ਼ੋਰ)

**ਸ਼੍ਰੀ ਸਭਾਪਤੀ :** ਹਾਂ ਜੀ, ਚੰਨੀ ਜੀ, ਤੁਸੀਂ ਵਾਈਂਡ ਅੱਪ ਕਰੋ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਮੈਂ ਅੱਗੇ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਾਨਯੋਗ ਚੇਅਰਮੈਨ ਸਾਹਿਬ, ਪੰਜਾਬ ਵਿੱਚ pick and choose ਕਿਉਂ ਹੋ ਰਿਹਾ ਹੈ ? ਪੰਜਾਬ ਵਿੱਚ ਇਹ ਗੱਲ ਤਾਂ ਇਨ੍ਹਾਂ ਨੇ ਚਲਾ ਹੀ ਦਿੱਤੀ ਹੈ ਕਿ ਕੋਈ ਕਾਲਜ ਛੱਡਣਾ ਹੀ ਨਹੀਂ ਹੈ, ਸਭ ਨੂੰ ਹੀ ਯੂਨੀਵਰਸਿਟੀ ਬਣਾ ਦੇਣਾ ਹੈ । ਫਿਰ ਪਿੱਕ ਐਂਡ ਚੂਜ਼ ਕਿਉਂ ਹੋ ਰਿਹਾ ਹੈ ? ਰੋਪੜ ਵਿੱਚ ਭੱਦਲ ਕਾਲਜ ਹੈ । ਉਨ੍ਹਾਂ ਨੂੰ ਕਿੰਨੀ ਦੇਰ ਹੋ ਚੁੱਕੀ ਹੈ ਕਿ ਸਾਡਾ ਕਾਲਜ ਵੀ ਯੂਨੀਵਰਸਿਟੀ ਬਣਾ ਦਿਉ । ਉਸ ਨੂੰ ਕਿਉਂ ਨਹੀਂ ਬਣਾਇਆ ਜਾਂਦਾ ? ** ** ਨਹੀਂ ਮਿਲਿਆ ਜਾਂ ** ** ਨਹੀਂ ਪੂਰਾ ਹੋਇਆ । ਕੀ ਕਾਰਨ ਹੈ ?

**ਸ਼੍ਰੀ ਸਭਾਪਤੀ :** ** ** ਅਤੇ ** ** ਸ਼ਬਦ ਐਕਸਪੰਜ ਕਰ ਦਿਉ । ਚੰਨੀ ਜੀ, ਤੁਸੀਂ ਵਾਈਂਡ ਅੱਪ ਕਰੋ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੈਂਬਰ ਸਾਹਿਬਾਨਾਂ ਨੇ ਜਿੰਨੀਆਂ ਵੀ ਊਣਤਾਈਆਂ ਪਾਈਆਂ ਹਨ, ਇਨ੍ਹਾਂ ਨੂੰ ਪੂਰਾ ਕਰਕੇ ਇਸ ਬਿਲ ਨੂੰ ਦੁਬਾਰਾ ਲਿਆਂਦਾ ਜਾਵੇ । ਇਸ ਨੂੰ ਅੱਜ ਕਾਹਲੀ ਵਿੱਚ ਪਾਸ ਕਰਨ ਦੀ ਕੋਈ ਜ਼ਰੂਰਤ ਨਹੀਂ ਹੈ ।

**ਸ਼੍ਰੀ ਸਭਾਪਤੀ :** ਚੰਨੀ ਜੀ, ਹੁਣ ਤੁਸੀਂ ਬੈਠੋ ਜੀ । Thank you, have your seat, please.

**Shri Sunil Jakhar :** Chairman Sahib, I have two specific queries before this Bill is put to vote . ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਸ਼ਾਇਦ ਤੁਹਾਡੇ ਵੀ ਧਿਆਨ ਵਿੱਚ ਹੋਵੇਗਾ in this very House on 24th of December ਜਦੋਂ ਇੱਥੇ ਸੈਸ਼ਨ ਚੱਲ ਰਿਹਾ ਸੀ, ਮਾਨਯੋਗ ਡਿਪਟੀ ਸੀ.ਐਮ. ਸਾਹਿਬ ਨੇ ਐਸ਼ੋਰੈਂਸ ਦਿੱਤੀ ਸੀ ਕਿ we will bring Regulatory Body. What is the Status of that Body ? ਰੱਖੜਾ ਸਾਹਿਬ, ਤੁਸੀਂ ਇਕੱਠਾ ਜਵਾਬ ਦੇ ਦਿਉ । Secondly, There was a provision of second inspection. First inspection is more like when you give a letter of intent ਜਾਂ ਕਿਸੇ ਨੂੰ ਪ੍ਰੋਵੀਜ਼ਨਲ ਪਰਮਿਸ਼ਨ ਦੇ ਦਿੱਤੀ to set up thing. But after they have put up the basic

** Expunged as ordered by the Chair.

[ ਸ਼੍ਰੀ ਸੁਨੀਲ ਜਾਖੜ ]

infrastructure in that place. ਸੈਕਿੰਡ ਇੰਸਪੈਕਸ਼ਨ ਜਿਹੜੀ ਹੁੰਦੀ ਹੈ, ਕੀ ਇਹ ਸੀ.ਐਮ. ਸਾਹਿਬ ਨੇ ਵੇਵ ਆਫ ਹੀ ਕਰ ਦਿੱਤੀ ਹੈ? ਮੇਰੀ ਗੁਜ਼ਾਰਿਸ਼ ਹੈ ਕਿ ਬਿਲ ਪਾਸ ਕਰਨ ਤੋਂ ਪਹਿਲਾਂ ਇਨ੍ਹਾਂ ਦੋਨਾਂ ਪੁਆਇੰਟਾਂ ਤੇ ਜ਼ਰੂਰ ਕਲੈਰੀਫਿਕੇਸ਼ਨ ਦੇ ਦਿੱਤੀ ਜਾਵੇ, first on Regulatory Body and second on Second Inspection. Chairman Sahib, I would request your indulgence. ਚੇਅਰਮੈਨ ਸਾਹਿਬ, ਇਨ੍ਹਾਂ ਦਾ ਜ਼ਰੂਰ ਜਵਾਬ ਲੈ ਕੇ ਦਿਉ ।

**ਸ਼੍ਰੀ ਸਭਾਪਤੀ :** ਹਾਂ ਜੀ ਮਿੱਤਲ ਸਾਹਿਬ, ਤੁਸੀਂ ਬੋਲੋ ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਚੇਅਰਮੈਨ ਸਾਹਿਬ, ਬੜਾ ਕਲੀਅਰ ਬਿਲ ਆਇਆ ਹੈ । ਮੈਂ ਦੇਖਿਆ ਕਿ ਮੇਰੇ ਦੋਸਤ ਬਹਿਸ ਕਰਦੇ ਰਹੇ ਕਿ ਇਸ ਨੂੰ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਚਲਾਵੇਗਾ ਪਰ ਜਿਹੜਾ ਇਨ੍ਹਾਂ ਨੇ ਲਿਖਿਆ ਹੈ, ਉਹ ਹੈ ਐਜੂਕੇਸ਼ਨ ਐਂਡ ਵੈਲਫੇਅਰ ਟਰੱਸਟ । ਉਹ ਐਜੂਕੇਸ਼ਨ ਦਾ ਧਿਆਨ ਹੀ ਛੱਡ ਗਏ । Whereas, Sh. Om Parkash Bansal Educational and Social Welfare Trust. So, it was not alone Social Welfare.

*4.43 ਵਜੇ ਬਾਅਦ ਦੁਪਹਿਰ (*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਦੂਸਰਾ, ਬੜਾ ਕਲੀਅਰ ਲਿਖਿਆ ਹੈ ਕਿ ਸਰਕਾਰ ਤੋਂ ਕੋਈ ਗਰਾਂਟ ਨਹੀਂ ਮਿਲੇਗੀ । ਯੂ.ਜੀ.ਸੀ. ਗਰਾਂਟ ਤਾਂ ਹਰ ਕਾਲਜ ਨੂੰ ਮਿਲਦੀ ਹੈ । ਤੀਸਰੀ ਗੱਲ, ਜਿਹੜੀ ਰਿਜ਼ਰਵੇਸ਼ਨ ਦੀ ਗੱਲ ਹੈ ਕਿ ਕਿਹੜੇ ਸਟੂਡੈਂਟ ਫਿੱਟ ਹੋਣਗੇ, ਕਿਹੜੇ ਨਹੀਂ ਹੋਣਗੇ......

**ਸਰਦਾਰ ਬਲਬੀਰ ਸਿੰਘ ਸਿੱਧੂ :** ਬੜਾ ਸਪੱਸ਼ਟ ਲਿਖਿਆ ਹੈ ਕਿ ਗਰਾਂਟ ਨਹੀਂ ਦੇ ਸਕਦੇ ਪਰ ਜੇਕਰ ਮਿੱਤਲ ਸਾਹਿਬ ਨੂੰ ਚੀਫ ਗੈਸਟ ਬਣਾ ਦਿੱਤਾ ਜਾਵੇ ਤਾਂ ਇਹ ਇਕਦਮ 25 ਲੱਖ ਰੁਪਏ ਦੇ ਦੇਣਗੇ ।

**ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਣੀ) :** 10 ਲੱਖ ਤੋਂ ਵੱਧ ਤਾਂ ਦੇ ਹੀ ਨਹੀਂ ਸਕਦੇ ।

**ਸੰਸਦੀ ਮਾਮਲੇ ਮੰਤਰੀ :** ਸੋ, ਮੈਂ ਇਹ ਅਰਜ਼ ਕਰ ਰਿਹਾ ਹਾਂ ਕਿ ਬੜਾ ਕਲੀਅਰ ਲਿਖਿਆ ਹੈ । ਦੂਸਰੀ ਜਿਹੜੀ ਇਹ ਰਿਜ਼ਰਵੇਸ਼ਨ ਦੀ ਗੱਲ ਕਰ

ਰਹੇ ਹਨ, ਜਦੋਂ ਵੀ ਐਡਮਿਸ਼ਨ ਹੁੰਦੀ ਹੈ, ਯੂ.ਜੀ.ਸੀ. ਨਾਰਮਜ਼ ਮੁਤਾਬਕ ਹੁੰਦੀ ਹੈ । ਉਸ ਵਿੱਚ ਬਕਾਇਦਾ ਕੋਟਾ ਫਿਕਸ ਹੈ ਕਿ ਇੰਨੇ ਹੈਂਡੀਕੈਪਡ ਹੋਣਗੇ, ਇੰਨੇ ਐਕਸ ਸਰਵਿਸਮੈਨ ਹੋਣਗੇ । ਇਹ ਨਾਰਮਜ਼ ਸਾਰੇ ਹੀ ਪ੍ਰੈਸਕਰਾਈਬਡ ਹਨ ਅਤੇ ਇਹ ਜ਼ਰੂਰੀ ਨਹੀਂ ਕਿ ਇਹ ਇਸ ਯੂਨੀਵਰਸਿਟੀ ਬਿਲ ਵਿੱਚ ਆਵੇ । ਜਦੋਂ ਵੀ ਰੂਲਜ਼ ਐਂਡ ਰੈਗੂਲੇਸ਼ਨਜ਼ ਬਣਨਗੇ ਤਾਂ ਉਸ ਵਿੱਚ ਲਿਖਿਆ ਜਾਵੇਗਾ ਕਿ University can't be run beyond UGC . ਉਸ ਨੇ ਯੂ.ਜੀ.ਸੀ. ਦੇ ਨਾਰਮਜ਼ ਮੁਤਾਬਕ ਚੱਲਣਾ ਹੈ ਨਾ ਕਿ ਪੰਜਾਬ ਯੂਨੀਵਰਸਿਟੀ ਅਧੀਨ ਚੱਲਣਾ ਹੈ । Panjab University is a separate University and this University will be a separate University.

**ਮਾਨਯੋਗ ਸਪੀਕਰ :** ਤੁਹਾਡਾ ਕੀ ਖਿਆਲ ਹੈ ਕਿ ਇਸ ਵਿੱਚ ਰਿਜ਼ਰਵੇਸ਼ਨ ਨਹੀਂ ਹੋਣੀ ਚਾਹੀਦੀ?

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਕਦੋਂ ਕਿਹਾ ਕਿ ਰਿਜ਼ਰਵੇਸ਼ਨ ਨਹੀਂ ਹੋਣੀ ਚਾਹੀਦੀ । ਮੈਂ ਕਹਿ ਰਿਹਾ ਹਾਂ ਕਿ ਰਿਜ਼ਰਵੇਸ਼ਨ ਪ੍ਰੈਸਕਰਾਈਬਡ ਹੈ । ਯੂ.ਜੀ.ਸੀ. ਤੋਂ ਇੱਥੋਂ ਤੱਕ ਵੀ ਪ੍ਰੈਸਕਰਾਈਬਡ ਹੈ ਕਿ ਜਿੰਨੇ ਵੀ ਐਸ.ਸੀ. ਸਟੂਡੈਂਟਸ ਪੜ੍ਹਦੇ ਹਨ, ਉਨ੍ਹਾਂ ਦੀ ਸਾਰੀ ਫੀਸ ਭਾਰਤ ਸਰਕਾਰ ਦਿੰਦੀ ਹੈ ਔਰ ਉਸ ਪੇਮੈਂਟ ਦਾ ਪਹਿਲਾਂ ਕੁਝ ਰੌਲਾ ਹੁੰਦਾ ਸੀ । ਹੁਣ ਪ੍ਰੈਜ਼ੈਂਟ ਗੌਰਮਿੰਟ ਨੇ ਇਹ ਕਰ ਦਿੱਤਾ ਹੈ ਕਿ ਪੇਮੈਂਟ ਸਿੱਧੀ ਹੀ ਸਟੂਡੈਂਟ ਦੇ ਅਕਾਊਂਟ ਵਿਚ ਜਾਵੇਗੀ । ਕਈ ਥਾਵਾਂ ਤੇ ਰੌਲਾ ਪੈਂਦਾ ਸੀ ਕਿ ਪੇਮੈਂਟ ਹੋ ਗਈ ਹੈ, ਕੋਈ ਕਹਿੰਦਾ ਸੀ ਕਿ ਪੇਮੈਂਟ ਨਹੀਂ ਹੋਈ । ਕੁਝ ਕਾਲਜਾਂ ਨੇ ਪਹਿਲਾਂ ਹੀ ਪੇਮੈਂਟ ਲੈ ਲਈ ਪ੍ਰੰਤੂ ਬਾਅਦ ਵਿਚ ਰੀਇੰਬਰਸ ਨਹੀਂ ਹੋਈ । ਉਸ ਦੇ ਵੀ ਝਗੜੇ ਸਨ । ਇਸ ਕਰਕੇ ਭਾਰਤ ਸਰਕਾਰ ਨੇ ਫੈਸਲਾ ਕਰ ਦਿੱਤਾ ਹੈ ਕਿ the whole amount will directly go to the account of the student. ਸੋ, ਇਹ ਜਿਹੜੀਆਂ ਗੱਲਾਂ ਹਨ, ਇਹ ਬਾਅਦ ਵਿਚ ਰੂਲਜ਼ ਐਂਡ ਰੈਗੂਲੇਸ਼ਨਜ਼ ਵਿਚ ਆ ਜਾਣੀਆਂ ਹਨ ।

**ਮਾਨਯੋਗ ਸਪੀਕਰ :** ਧੰਨਵਾਦ ਜੀ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਅਸੀਂ ਆਪਣੀ ਗੱਲ ਸਟੂਡੈਂਟਸ ਦੇ ਵਜ਼ੀਫੇ ਤੱਕ ਸੀਮਤ ਨਹੀਂ ਕਰਦੇ । ਅਸੀਂ ਗੱਲ ਕਰਦੇ ਹਾਂ ਕਿ ਜਦੋਂ ਸਟੂਡੈਂਟ ਨੂੰ ਐਡਮਿਸ਼ਨ ਮਿਲਣੀ ਹੈ, ਉਸ ਨੂੰ ਐਡਮਿਸ਼ਨ ਵਿਚ ਵੀ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਰਿਜ਼ਰਵੇਸ਼ਨ ਮਿਲੇ । ਉਸ ਤੋਂ ਬਾਅਦ ਜਿਹੜੇ ਉਥੇ ਟੀਚਰ ਰੱਖਣੇ ਹਨ, ਉਨ੍ਹਾਂ ਟੀਚਰਾਂ ਵਿਚ ਵੀ ਰਿਜ਼ਰਵੇਸ਼ਨ ਮਿਲੇ । ਉਸ ਦੇ ਬਾਰੇ ਮਿੱਤਲ ਸਾਹਿਬ (ਸੰਸਦੀ ਮਾਮਲੇ ਮੰਤਰੀ) ਜਿਹੜੀ ਵਕਾਲਤ ਕਰਦੇ ਹਨ, ਉਸ ਬਾਰੇ ਕਲੀਅਰ ਕਰਨ ਕਿ ਕੀ ਉਥੇ ਵੀ ਰਿਜ਼ਰਵੇਸ਼ਨ ਹੋਵੇਗੀ ? ਰਿਜ਼ਰਵੇਸ਼ਨ ਪਾਲਿਸੀ ਜਿਹੜੀ ਸੰਵਿਧਾਨ ਦੀ ਹੈ, ਪੂਰੇ ਹਿੰਦੁਸਤਾਨ ਵਿਚ ਲਾਗੂ ਹੈ ਅਤੇ ਪੰਜਾਬ ਵਿਚ ਵੀ ਲਾਗੂ ਹੈ । ਜਦੋਂ ਪੰਜਾਬ ਸਰਕਾਰ ਇਸ ਯੂਨੀਵਰਸਿਟੀ ਨੂੰ ਮਾਨਤਾ ਦੇ ਰਹੀ ਹੈ ਤਾਂ ਉਹ ਨਾਲ ਰਿਜ਼ਰਵੇਸ਼ਨ ਵੀ ਲਾਗੂ ਕਰੇ ।

**ਮਾਨਯੋਗ ਸਪੀਕਰ :** ਧੰਨਵਾਦ ਜੀ । ਸਰਦਾਰ ਸੁਰਜੀਤ ਸਿੰਘ ਰੱਖੜਾ ਜੀ ਬਿਲ ਪੇਸ਼ ਕਰਨ ।

**ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ (ਸਰਦਾਰ ਸੁਰਜੀਤ ਸਿੰਘ ਰੱਖੜਾ) :** ਮਾਨਯੋਗ ਸਪੀਕਰ ਸਾਹਿਬ, ਇਸ ਯੂਨੀਵਰਸਿਟੀ ਉਤੇ ਕਾਫੀ ਕਿੰਤੂ-ਪ੍ਰੰਤੂ ਹੋਇਆ ਹੈ ਅਤੇ ਬਹੁਤ ਕੁਝ ਹਾਊਸ ਵਿਚ ਕਿਹਾ ਗਿਆ ਹੈ । ਪਹਿਲੀ ਗੱਲ ਤਾਂ ਇਹ ਹੈ ਕਿ ਕਿਸੇ ਵੀ ਦੇਸ਼ ਵਿਚ ਜਿਥੇ ਸਰਕਾਰੀ ਅਦਾਰੇ ਚਲਦੇ ਹਨ, ਉਥੇ ਪ੍ਰਾਈਵੇਟ ਅਦਾਰਿਆਂ ਬਿਨਾਂ ਵੀ ਗੱਡੀ ਨਹੀਂ ਚਲਦੀ । ਜੇਕਰ ਆਪਾਂ ਕਹੀਏ ਕਿ ਆਪਾਂ ਸਾਰੇ ਹਸਪਤਾਲ ਸਰਕਾਰੀ ਕਰ ਦਿਆਂਗੇ, ਸਾਰੇ ਸਕੂਲ, ਕਾਲਜ ਅਤੇ ਯੂਨੀਵਰਸਿਟੀਆਂ ਸਭ ਸਰਕਾਰੀ ਕਰ ਦਿਆਂਗੇ, ਮੇਰਾ ਖਿਆਲ ਹੈ ਕਿ ਇਹ ਸੰਭਵ ਨਹੀਂ ਹੈ । ਕੰਪੀਟੀਸ਼ਨ ਹੋਣ ਕਰਕੇ ਇਹ ਵੀ ਜ਼ਰੂਰੀ ਹੈ ਕਿ ਸਰਕਾਰੀ ਅਦਾਰੇ ਵੀ ਨਾਲ ਚੱਲਣ ਅਤੇ ਪ੍ਰਾਈਵੇਟ ਅਦਾਰੇ ਵੀ ਨਾਲ ਚੱਲਣ । ਮੈਂਬਰ ਸਾਹਿਬ ਨੇ ਰੈਗੂਲੇਟਰੀ ਕਮਿਸ਼ਨ ਦੀ ਗੱਲ ਕੀਤੀ ਸੀ । ਇਹ ਅਸੀਂ ਬਣਾ ਲਿਆ ਹੈ, ਐਤਕੀਂ ਅਸੀਂ ਲੈ ਕੇ ਆਉਣਾ ਸੀ ਪ੍ਰੰਤੂ ਥੋੜ੍ਹਾ ਜਿਹਾ ਲੇਟ ਹੋ ਗਏ ਹਾਂ । ਹੁਣ ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਗਲੀ ਵਾਰੀ ਲੈ ਕੇ ਆਵਾਂਗੇ ।

ਦੂਜੀ ਗੱਲ ਸੈਕਿੰਡ ਇੰਸਪੈਕਸ਼ਨ ਦੀ ਕੀਤੀ ਹੈ । ਕੁਝ ਯੂਨੀਵਰਸਿਟੀਆਂ ਵਿਚ ਸੈਕਿੰਡ ਇੰਸਪੈਕਸ਼ਨ ਨਹੀਂ ਹੋਈ ਕਿਉਂਕਿ ਕੈਬਨਿਟ ਵਿਚ ਪਾਸ ਹੋ ਗਿਆ ਸੀ । ਹੁਣ ਅਸੀਂ ਫੈਸਲਾ ਕਰ ਲਿਆ ਹੈ ਕਿ ਉਨ੍ਹਾਂ ਦੀ ਇੰਸਪੈਕਸ਼ਨ ਦੁਬਾਰਾ ਵੀ ਕਰਨੀ ਹੈ ਅਤੇ ਅੱਗੇ ਵਾਸਤੇ ਕੋਈ ਵੀ ਯੂਨੀਵਰਸਿਟੀ ਅਜਿਹੀ ਨਹੀਂ ਹੋਵੇਗੀ ਜਿਸ ਵਿਚ ਕਿ ਸੈਕਿੰਡ ਇੰਸਪੈਕਸ਼ਨ ਨਾ ਹੋਵੇ । ਇਹ 100% ਹੋਵੇਗੀ ।

ਜਿਥੋਂ ਤੱਕ ਗਰਾਂਟ ਦੀ ਗੱਲ ਹੋਈ ਹੈ, ਕਿਉਂਕਿ ਗਰਾਂਟ ਦੀ ਗੱਲ ਤੇ ਵੀ ਕਾਫੀ ਕਿੰਤੂ-ਪ੍ਰੰਤੂ ਹੋਇਆ ਹੈ । ਪੰਜਾਬ ਸਰਕਾਰ ਨੇ ਇਸ ਵਿਚ ਕੋਈ ਗਰਾਂਟ ਨਹੀਂ ਦੇਣੀ ਪਰ ਯੂ.ਜੀ.ਸੀ. ਦੀ ਗਰਾਂਟ ਸਾਰਾ ਹਿੰਦੁਸਤਾਨ ਲੈਂਦਾ ਹੈ, ਆਪਾਂ ਇਹ ਗੱਲ ਕਿਉਂ ਕਰਦੇ ਹਾਂ ਕਿ ਸਾਡੀਆਂ ਯੂਨੀਵਰਸਿਟੀਆਂ ਇਹ ਗਰਾਂਟ ਨਾ ਲੈਣ । ਅਸੀਂ ਵਿਦਿਆਰਥੀਆਂ ਨੂੰ ਤਾਂ ਹੀ ਸਸਤੀ ਵਿਦਿਆ ਦੇ ਸਕਾਂਗੇ ਜੇਕਰ ਕੋਈ ਗਰਾਂਟ ਆਵੇਗੀ । ਜੇਕਰ ਯੂ.ਜੀ.ਸੀ. ਦੀ ਗਰਾਂਟ ਸਾਰਾ ਹਿੰਦੁਸਤਾਨ ਲੈ ਰਿਹਾ ਹੈ ਤਾਂ ਅਸੀਂ ਆਪਣੀਆਂ ਯੂਨੀਵਰਸਿਟੀਆਂ ਵਾਸਤੇ ਕਿਉਂ ਇਹ ਗੱਲ ਕਰਦੇ ਹਾਂ ਕਿ ਉਹ ਗਰਾਂਟ ਨਾ ਲੈਣ । ਜਿਹੜਾ ਉਨ੍ਹਾਂ ਦਾ ਹਿੱਸਾ ਬਣਦਾ ਹੈ, ਉਹ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ ਤਾਂ ਹੀ ਅਸੀਂ ਗਰੀਬ ਵਿਦਿਆਰਥੀਆਂ ਨੂੰ ਫਰੀ ਪੜ੍ਹਾ ਸਕਦੇ ਹਾਂ, ਵਜ਼ੀਫੇ ਲਗਾ ਸਕਦੇ ਹਾਂ ।

ਜਿਥੋਂ ਤੱਕ ਗਰੀਬ ਬੱਚਿਆਂ ਦੀ ਗੱਲ ਹੈ, ਉਹ ਮਿੱਤਲ ਸਾਹਿਬ (ਸੰਸਦੀ ਮਾਮਲੇ ਮੰਤਰੀ) ਨੇ ਦੱਸਿਆ ਹੈ ਕਿ ਗੌਰਮਿੰਟ ਆਫ ਇੰਡੀਆ ਸਾਰੇ ਵਜ਼ੀਫੇ ਭੇਜਦੀ ਹੈ, ਗਰੀਬ ਵਿਦਿਆਰਥੀਆਂ ਦੀ ਕਿਸੇ ਦੀ ਕੋਈ ਫੀਸ ਨਹੀਂ ਲੱਗਦੀ ਅਤੇ ਸਾਰਾ ਕੁਝ ਫਰੀ ਹੈ । ਜਿਹੜੀ ਰੂਲਜ਼ ਐਂਡ ਰੈਗੂਲੇਸ਼ਨਜ਼ ਦੀ ਗੱਲ ਹੈ, ਇਹ ਰੂਲਜ਼ ਐਂਡ ਰੈਗੂਲੇਸ਼ਨਜ਼ ਯੂ.ਜੀ.ਸੀ. ਨੇ ਲਾਗੂ ਕਰਨੇ ਹਨ ਜਾਂ ਐਮ.ਸੀ.ਏ. ਨੇ ਲਾਗੂ ਕਰਨੇ ਹਨ ਅਤੇ ਉਹ ਸਾਰੀਆਂ ਯੂਨੀਵਰਸਿਟੀਆਂ ਤੇ ਲਾਗੂ ਹੋਣੇ ਹਨ । ਕੋਈ ਵੀ ਇਹੋ ਜਿਹੀ ਯੂਨੀਵਰਸਿਟੀ ਨਹੀਂ, ਜਿਸ ਤੇ ਇਹ ਲਾਗੂ ਨਾ ਹੁੰਦੇ ਹੋਣ । ਜਦੋਂ ਰੈਗੂਲੇਟਰੀ ਕਮਿਸ਼ਨ ਬਣ ਗਿਆ ਤਾਂ ਉਸ ਨੇ ਸਾਰਾ ਕੁਝ ਹੀ ਫਾਲੋਅ ਕਰ ਲੈਣਾ ਹੈ ਕਿ ਕੀ ਕੁਝ ਕਰਨਾ ਹੈ ? ਇਹ ਵੀ ਗੱਲ ਹੋਈ ਹੈ ਕਿ 'ਰਿਮਟ' ਦਾ ਕੀ ਮਤਲਬ ਬਣਦਾ ਹੈ? ਆਪਾਂ ਨਾਂ ਦੇ ਨਾਲ ਕੀ ਮਤਲਬ ਕੱਢਣਾ ਹੈ, ਮੇਰਾ ਖਿਆਲ ਹੈ ਕਿ ਸਾਨੂੰ ਇਹੋ ਜਿਹੀ ਗੱਲ ਵਿੱਚ ਨਹੀਂ ਪੈਣਾ ਚਾਹੀਦਾ । ਸਾਨੂੰ ਛੋਟੀਆਂ-ਛੋਟੀਆਂ ਗੱਲਾਂ ਵਿਚ ਪੈ ਕੇ ਇਹ ਨਹੀਂ ਕਹਿਣਾ ਚਾਹੀਦਾ ਕਿ ਫਲਾਣੇ ਨਾਂ ਦਾ ਕੀ ਮਤਲਬ ਹੈ ਅਤੇ ਸੁਰਜੀਤ ਸਿੰਘ ਦਾ ਕੀ ਮਤਲਬ ਹੈ? ਇਹੋ ਜਿਹੀਆਂ ਗੱਲਾਂ ਆਖਣੀਆਂ ਬਹੁਤੀਆਂ ਵਧੀਆ ਨਹੀਂ ਹਨ ।

(**ਇਕ ਅਵਾਜ਼:** ਰਿਜ਼ਰਵੇਸ਼ਨ ਬਾਰੇ ਵੀ ਵਿਚਾਰ ਦੱਸੋ ।)

ਵੇਖੋ, ਜਿਹੜੀ ਪਾਲਿਸੀ ਸਾਰੇ ਹਿੰਦੁਸਤਾਨ ਵਿਚ ਲਾਗੂ ਹੈ, ਪੰਜਾਬ ਵਿਚ ਵੀ ਲਾਗੂ ਹੈ, ਉਹ ਸਾਰੀ ਇੰਨ-ਬਿੰਨ ਲਾਗੂ ਹੋਵੇਗੀ, ਕੋਈ ਇਹੋ ਜਿਹੀ ਗੱਲ ਨਹੀਂ ਹੈ ਕਿ ਜਿਹੜੀ ਤੁਸੀਂ ਅਲੱਗ ਕਰ ਗਏ ਹੋਵੇ ਅਤੇ ਅਸੀਂ ਉਹ ਨਾ

[ ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ ]

ਕਰੀਏ । ਉਸ ਤੋਂ ਕੁਝ ਫਾਲਤੂ ਹੀ ਕਰਾਂਗੇ, ਘੱਟ ਨਹੀਂ ਕਰਦੇ । ਇਸੇ ਤਰ੍ਹਾਂ ਜਿੰਨੇ ਵੀ ਟੀਚਰ ਰੱਖਣੇ ਹਨ, ਪ੍ਰੋਫੈਸ਼ਨਲ ਰੱਖਣੇ ਹਨ, ਕਿੰਨੇ ਪੀ.ਐਚ.ਡੀ. ਰੱਖਣੇ ਹਨ ਜਾਂ ਕਿੰਨੇ ਨੈੱਟ ਪਾਸ ਰੱਖਣੇ ਹਨ, ਉਹ ਕੁਆਲੀਫਿਕੇਸ਼ਨ ਮੁਤਾਬਿਕ ਹੀ ਰੱਖਣੇ ਹਨ । ਇਕ ਇਹ ਵੀ ਗੱਲ ਹੋਈ ਹੈ ਕਿ ਸਾਡੇ ਬੱਚੇ ਪੜ੍ਹਦੇ ਨਹੀਂ, ਨਲਾਇਕ ਹੁੰਦੇ ਹਨ ਪਰ ਮੈਂ ਸਾਰੀ ਦੁਨੀਆਂ ਘੁੰਮ ਕੇ ਵੇਖੀ ਹੈ ਔਰ ਮੈਂ ਇਹ ਗੱਲ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਜਿੰਨਾ ਪੰਜਾਬ ਦੇ ਬੱਚਿਆਂ ਦਾ ਭਵਿੱਖ ਦੁਨੀਆਂ ਵਿਚ ਵਧੀਆ ਹੈ, ਮੇਰਾ ਖਿਆਲ ਨਹੀਂ ਕਿ ਮੈਂ ਕਿਸੇ ਹੋਰ ਦੇਸ਼ ਦਾ ਇੰਨਾ ਵੇਖਿਆ ਹੋਵੇ । ਅਮਰੀਕਨ ਬੱਚਿਆਂ ਨਾਲੋਂ ਵੀ ਸਾਡੇ ਬੱਚੇ ਬੈਟਰ ਹਨ । ਅੱਜ ਤੁਸੀਂ ਰਿਕਾਰਡ ਕਢਵਾ ਕੇ ਵੇਖ ਲਵੋ । ਜਿਹੜੇ ਬੱਚੇ ਸਾਡੇ ਬਾਹਰ ਗਏ ਹਨ, ਉਨ੍ਹਾਂ ਨੇ ਬਹੁਤ ਵੱਡੇ ਵੱਡੇ ਮਾਅਰਕੇ ਮਾਰੇ ਹਨ, ਚਾਹੇ ਕਿਸੀ ਵੀ ਫੀਲਡ ਵਿੱਚ ਹੋਣ । ਚਾਹੇ ਉਹ ਫਾਰਮਿੰਗ ਵਿੱਚ ਚਲੇ ਜਾਣ, ਚਾਹੇ ਉਹ ਇੰਜੀਨੀਅਰਿੰਗ ਵਿੱਚ ਚਲੇ ਜਾਣ, ਚਾਹੇ ਉਹ ਕਿਸੇ ਹੋਰ ਫੀਲਡ ਵਿੱਚ ਚਲੇ ਜਾਣ, ਹਰ ਫੀਲਡ ਵਿੱਚ ਸਾਡੇ ਬੱਚਿਆਂ ਨੇ ਬਹੁਤ ਵੱਡੇ ਵੱਡੇ ਮਾਅਰਕੇ ਮਾਰੇ ਹਨ । ਨਾਸਾ ਵਿੱਚ ਸਾਡੇ ਬੱਚੇ ਗਏ ਹਨ । ਕਿਹੜੀ ਜਗ੍ਹਾ ਹੈ ਜਿੱਥੇ ਸਾਡੇ ਬੱਚੇ ਨਹੀਂ ਗਏ । ਸੋ, ਆਪਾਂ ਹਰ ਚੀਜ਼ ਨੂੰ ਨਿੰਦ ਦਿੰਦੇ ਹਾਂ । ਜਿਵੇਂ ਡਰੱਗਜ਼ ਦੀ ਗੱਲ ਚੱਲੀ । ਗੱਲ ਬਹੁਤ ਹਾਈ ਪ੍ਰੋਫਾਈਲ ਹੋ ਗਈ । ਸਾਡੇ ਪਟਿਆਲੇ ਵਿੱਚ ਹੀ ਫੌਜ ਵਿੱਚ ਭਰਤੀ ਹੋਣ ਲਈ 1500 ਬੱਚਾ ਆਇਆ ਸੀ । ਸਾਰਿਆਂ ਦਾ ਡੋਪ ਟੈਸਟ ਹੋਇਆ ਪਰ ਕਿਸੇ ਦੇ ਖਿਲਾਫ ਅਜਿਹੀ ਕੋਈ ਗੱਲ ਨਹੀਂ ਆਈ । ਮੈਂ ਕਈ ਯੂਨੀਵਰਸਿਟੀਆਂ ਅਤੇ ਕਾਲਜਾਂ ਵਿੱਚ ਜਾ ਕੇ ਆਇਆ ਹਾਂ । ਸਾਡੇ ਬੱਚਿਆਂ ਦਾ ਭਵਿੱਖ ਬਹੁਤ ਵਧੀਆ ਹੈ, ਇਹ ਗੱਲ ਮੈਂ ਵਿਸ਼ਵਾਸ ਨਾਲ ਕਹਿ ਸਕਦਾ ਹਾਂ । ਇਹ ਨਹੀਂ ਕਿ ਸਾਰਿਆਂ ਨੂੰ ਸਰਕਾਰੀ ਨੌਕਰੀਆਂ ਮਿਲ ਜਾਣੀਆਂ ਹਨ । ਸਰਕਾਰੀ ਨੌਕਰੀਆਂ ਦੁਨੀਆਂ ਵਿੱਚ ਕਿਤੇ ਵੀ ਪੂਰੀਆਂ ਨਹੀਂ ਮਿਲਦੀਆਂ । ਤੁਸੀਂ ਦੇਖੋਗੇ, ਜਿਹੜਾ ਆਉਣ ਵਾਲਾ ਭਵਿੱਖ ਹੈ, ਉਹ ਬਹੁਤ ਵਧੀਆ ਹੈ। ਸਾਡੇ ਟਾਈਮ ਦਾ ਅਤੇ ਅੱਜ ਦੀ ਐਜੂਕੇਸ਼ਨ ਦਾ, ਇਸ ਵਿੱਚ ਜ਼ਮੀਨ ਅਸਮਾਨ ਦਾ ਫਰਕ ਪੈ ਗਿਆ ਹੈ । ਜਦੋਂ ਅਸੀਂ ਹੁੰਦੇ ਸੀ, ਉਦੋਂ ਕੁਝ ਵੀ ਨਹੀਂ ਸੀ ਹੁੰਦਾ । ਡੇ ਬਾਇ ਡੇ ਆਪਾਂ ਦੇਖ ਰਹੇ ਹਾਂ ਕਿ ਪਹਿਲਾਂ ਯੂਨੀਵਰਸਿਟੀਆਂ ਕੋਲ ਬਿਲਡਿੰਗਾਂ ਨਹੀਂ ਸਨ, ਟੀਚਰਜ਼ ਨਹੀਂ ਸਨ, ਫਰਨੀਚਰ ਨਹੀਂ ਸਨ ਪਰ ਆਪਾਂ ਅੱਜ ਦੇਖ ਰਹੇ ਹਾਂ ਕਿ ਜਿੰਨੀ ਵੀ ਭਰਤੀ ਹੁਣ ਕੀਤੀ ਜਾ

ਰਹੀ ਹੈ, ਪੀ.ਐਚ.ਡੀ. ਜਾਂ ਨੈੱਟ ਹੋਣਾ ਬਹੁਤ ਜ਼ਰੂਰੀ ਹੈ । ਉਸ ਤੋਂ ਬਿਨਾਂ ਭਰਤੀ ਨਹੀਂ ਹੁੰਦੀ ਯੂਨੀਵਰਸਿਟੀ ਦੇ ਨੁਮਾਇੰਦੇ ਜਾਂਦੇ ਹਨ । ਸਾਰੀ ਭਰਤੀ ਪ੍ਰੋਸੀਜ਼ਰ ਨਾਲ ਹੋ ਰਹੀ ਹੈ । ਸੋ, ਮੇਰੀ ਬੇਨਤੀ ਹੈ ਕਿ ਆਪਾਂ ਚੰਗੀ ਗੱਲ ਕਰ ਰਹੇ ਹਾਂ । ਜਿਹੜੀ ਰਿਮਟ ਯੂਨੀਵਰਸਿਟੀ ਦੀ ਗੱਲ ਕਰ ਰਹੇ ਹਾਂ, ਪੰਜਾਬ ਸਰਕਾਰ ਨੇ ਰੱਖਿਆ ਹੈ ਕਿ 35 ਏਕੜ ਜ਼ਮੀਨ ਹੋਣੀ ਚਾਹੀਦੀ ਹੈ । ਇਸ ਯੂਨੀਵਰਸਿਟੀ ਕੋਲ 54 ਏਕੜ ਜ਼ਮੀਨ ਹੈ । ਇਸ ਦਾ ਦਸ ਸਾਲ ਦਾ ਤਜਰਬਾ ਹੈ । ਮੈਂਬਰ ਸਾਹਿਬ ਨੂੰ ਮੇਰੇ ਨਾਲੋਂ ਵੱਧ ਪਤਾ ਹੈ, ਇਸ ਦਾ ਪੰਜ ਕਰੋੜ ਰੁਪਿਆ ਸਿਕਿਓਰਟੀ ਵਜੋਂ ਰੱਖਿਆ ਹੋਇਆ ਹੈ । ਜੇ ਕੋਈ ਇਹੋ ਜਿਹੀ ਗੱਲ ਹੁੰਦੀ ਹੈ ਤਾਂ ਇਹ ਫੰਡਜ਼ ਇਸ ਤੇ ਲਗਾਵਾਂਗੇ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਮੈਂ ਸਦਨ ਦੇ ਧਿਆਨ ਵਿੱਚ ਬਹੁਤ ਹੀ ਜ਼ਰੂਰੀ ਗੱਲ ਲਿਆਉਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜ਼ਮੀਨ ਦੀ ਗੱਲ ਕੀਤੀ ਹੈ, ਮੈਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀ ਜ਼ਮੀਨ ਤੇ ਇਹ ਯੂਨੀਵਰਸਿਟੀ ਸਥਾਪਿਤ ਹੈ, ਉਹ ਜ਼ਮੀਨ ਸ਼ਾਮਲਾਤ ਜ਼ਮੀਨ ਸੀ ਔਰ ਉਸ ਜ਼ਮੀਨ ਦਾ ਕੇਸ ਜਿਹੜਾ ਹੈ, ਉਹ ਕੋਰਟ ਵਿੱਚ ਸਰਕਾਰ ਦੇ ਨਾਲ ਹੀ ਚੱਲ ਰਿਹਾ ਹੈ । ਮੈਂ ਸਦਨ ਦੇ ਧਿਆਨ ਵਿੱਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਉਹ ਜ਼ਮੀਨ ਕਈ ਜਗ੍ਹਾ ਤੇ ਵਿਕ ਗਈ ਹੈ ਤੇ ਅਜੇ ਵੀ ਉਸ ਦਾ ਕੋਰਟ ਕੇਸ ਚੱਲ ਰਿਹਾ ਹੈ । ਸਪੀਕਰ ਸਾਹਿਬ, ਮੈਂ ਦੂਸਰਾ ਪੁਆਇੰਟ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ । ਚੇਅਰਮੈਨ ਸਾਹਿਬ ਜਦੋਂ ਬੈਠੇ ਸਨ, ਉਦੋਂ ਵੀ ਮੈਂ ਗੱਲ ਕਹੀ ਸੀ ਕਿ ਜਿਹੜੀ ਗਵਰਨਿੰਗ ਬਾਡੀ ਹੈ, ਉਸ ਵਿੱਚ ਰੂਲਜ਼ ਅਤੇ ਰੈਗੂਲੇਸ਼ਨਜ਼ ਯੂ. ਜੀ. ਸੀ. ਦੇ ਹਿਸਾਬ ਨਾਲ ਜ਼ਰੂਰ ਹੋਣਗੇ, ਪਰ ਗਵਰਨਿੰਗ ਬਾਡੀ ਵਿੱਚ ਜਦ ਤੱਕ ਇਹ ਪ੍ਰਾਵਧਾਨ ਨਹੀਂ ਕੀਤਾ ਜਾਂਦਾ ਕਿ ਨੁਮਾਇੰਦੇ ਸਰਕਾਰ ਵੱਲੋਂ ਨਾਮਜ਼ਦ ਹੋਣ, ਉਦੋਂ ਤੱਕ ਚੈੱਕ ਨਹੀਂ ਰੱਖਿਆ ਜਾ ਸਕਦਾ । ਜਿਵੇਂ ਪੰਜਾਬੀ ਯੂਨੀਵਰਸਿਟੀ ਜਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਪੰਜਾਬ ਸਰਕਾਰ ਵੱਲੋਂ ਸੈਨੇਟ ਵਿੱਚ ਚੈੱਕ ਕਰਨ ਲਈ ਨੁਮਾਇੰਦੇ ਜਾਂਦੇ ਹਨ, ਇਸ ਨਾਲ ਚੈੱਕ ਐਂਡ ਬੈਲੰਸ ਰਹਿੰਦੇ ਹਨ । ਜੇ ਤੁਸੀਂ ਉਨ੍ਹਾਂ ਨੂੰ ਹੀ ਪਾਵਰਾਂ ਦੇ ਦਿੱਤੀਆਂ, ਆਪੇ ਹੀ ਉਹ ਨਾਮਜ਼ਦ ਕਰ ਲੈਣ ਤੇ ਫਿਰ ਤਾਂ ਆਪੇ ਹੀ ਮੈਂ ਰੱਜੀ ਪੁੱਜੀ, ਆਪੇ ਮੇਰੇ ਬੱਚੇ ਜੀਣ ਵਾਲਾ ਕੰਮ ਹੋ ਜਾਵੇਗਾ, ਉਹ ਵਾਲਾ ਹਿਸਾਬ ਇੱਥੇ ਹੋ ਜਾਣਾ ਹੈ । ਇਸ ਕਰਕੇ ਉਸ

ਗਵਰਨਿੰਗ ਬਾਡੀ ਵਿੱਚ ਜ਼ਰੂਰ ਸਰਕਾਰ ਦਾ ਮੈਂਬਰ ਹੋਣਾ ਚਾਹੀਦਾ ਹੈ । ਇਸ ਨਾਲ ਸਰਕਾਰ ਦਾ ਚੈੱਕ ਜ਼ਰੂਰ ਹੋ ਜਾਵੇਗਾ, ਜਿਹੜੀ ਗਵਰਨਿੰਗ ਬਾਡੀ ਤੁਸੀਂ ਬਿਲ ਵਿੱਚ ਦੇ ਰਹੇ ਹੋ ।

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ । ਤੁਸੀਂ ਹੁਣ ਬੈਠੋ ।

**ਸ਼੍ਰੀ ਮਨੋਰੰਜਨ ਕਾਲੀਆ :** ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਇਹ ਰੈਗੂਲੇਟਰੀ ਕਮਿਸ਼ਨ ਲੈ ਕੇ ਆ ਰਹੇ ਹਨ,.ਇਹ ਬਹੁਤ ਵਧੀਆ ਗੱਲ ਹੈ । ਲੇਕਿਨ ਜਿਹੜੇ ਤੁਸੀਂ ਰੂਲਜ਼ ਐਂਡ ਰੈਗੂਲੇਸ਼ਨਜ਼ ਬਣਾਏ ਹਨ, ਇਨਸਟ੍ਰਕਸ਼ਨਜ਼ ਹਨ, ਪ੍ਰਾਈਵੇਟ ਯੂਨੀਵਰਸਿਟੀ ਬਣਾਉਣ ਦੀਆਂ, ਇਹ ਜਿਨ੍ਹਾਂ ਯੂਨੀਵਰਸਿਟੀਆਂ ਨੇ ਫਾਲੋ ਨਹੀਂ ਕੀਤੀਆਂ ਜਾਂ ਰੂਲਜ਼ ਵਾਇਓਲੇਟ ਕੀਤੇ ਹਨ, ਸਪੋਜ਼ ਯੂ. ਜੀ. ਸੀ. ਰੂਲਜ਼ ਐਂਡ ਰੈਗੂਲੇਸ਼ਨਜ਼ ਵਾਇਓਲੇਟ ਕੀਤੇ ਹਨ, ਕੀ ਉਨ੍ਹਾਂ ਦੇ ਖਿਲਾਫ ਕਾਰਵਾਈ ਕਰੋਗੇ, ਇਸ ਬਾਰੇ ਸਦਨ ਨੂੰ ਕੋਈ ਐਸ਼ਿਓਰੈਂਸ ਦਿਵਾਓਗੇ ?

**Mr Speaker :** No .

**ਮੰਤਰੀ :** ਇਹ ਕੰਮ ਯੂ. ਜੀ. ਸੀ. ਦਾ ਹੈ । ਉਹ ਦੇਖਣਗੇ ਕਿ ਇਹ ਫਾਲੋ ਕਰ ਰਹੇ ਹਨ ਜਾਂ ਨਹੀਂ। ਇਹ ਉਨ੍ਹਾਂ ਦੀ ਡਿਊਟੀ ਹੈ। ਉਨ੍ਹਾਂ ਨੇ ਇਹ ਕੰਮ ਕਰਨਾ ਹੈ । ਉਨ੍ਹਾਂ ਨੇ ਹੀ ਇਨਸਟ੍ਰਕਸ਼ਨਜ਼ ਦੇਣੀਆਂ ਹਨ ।

**ਸ਼੍ਰੀ ਮਨੋਰੰਜਨ ਕਾਲੀਆ :** ਕੀ ਤੁਸੀਂ ਕੋਈ ਪ੍ਰੋਸੀਜ਼ਰ ਬਣਾਇਆ ਹੈ ਕਿ ਉਹ ਇਹ ਰੂਲਜ਼ ਫਾਲੋ ਕਰਨਗੇ। ਜਿਹੜੇ ਫਾਲੋ ਨਹੀਂ ਕਰ ਰਹੇ, ਉਹ ਤੁਸੀਂ ਵੀ ਤਾਂ ਦੇਖਣਾ ਹੈ ।

**ਮੰਤਰੀ :** ਇਹ ਰੈਗੂਲੇਟਰੀ ਕਮਿਸ਼ਨ ਦੇਖੇਗਾ ।

**ਸ਼੍ਰੀ ਮਨੋਰੰਜਨ ਕਾਲੀਆ :** ਜਿਨ੍ਹਾਂ ਨੇ ਹੁਣ ਤੱਕ ਫਾਲੋ ਨਹੀਂ ਕੀਤਾ, ਉਨ੍ਹਾਂ ਬਾਰੇ ਕੀ ਕਰ ਰਹੇ ਹੋ ? ਰੈਗੂਲੇਟਰੀ ਕਮਿਸ਼ਨ ਜਦ ਆ ਜਾਵੇਗਾ, ਉਹ ਤਾਂ ਆਨ ਵਰਡਜ਼ ਦੇਖੇਗਾ ਪਰ ਜਿਨ੍ਹਾਂ ਨੇ ਹੁਣ ਤੱਕ ਰੂਲਜ਼ ਵਾਇਓਲੇਟ ਕੀਤੇ ਹਨ, ਮੈਂ ਉਨ੍ਹਾਂ ਬਾਰੇ ਪੁੱਛ ਰਿਹਾ ਹਾਂ । ਹੁਣ ਤੱਕ ਜਿਹੜੀ ਵਾਇਓਲੇਸ਼ਨ ਹੋਈ ਹੈ, ਜੇਕਰ ਕਿਸੇ ਪ੍ਰਾਈਵੇਟ ਯੂਨੀਵਰਸਿਟੀ ਨੇ ਵਾਇਓਲੇਸ਼ਨ ਕੀਤੀ ਹੈ ਤਾਂ ਕੀ ਉਸ ਦੇ ਬਾਰੇ ਕੋਈ ਕਾਰਵਾਈ ਕੀਤੀ ਜਾਵੇਗੀ, ਕੀ ਤੁਸੀਂ ਹਾਊਸ ਨੂੰ ਐਸ਼ੋਰੈਂਸ

ਦੇਵੋਗੇ ?

**ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ :** ਉਹ ਯੂ.ਜੀ.ਸੀ. ਕਰ ਰਹੀ ਹੈ, ਪਹਿਲਾਂ ਹੀ ਕਰ ਰਹੀ ਹੈ ।

**ਮਾਨਯੋਗ ਸਪੀਕਰ :** ਇਹ ਇਸ ਦੇ ਨਾਲ ਕਨਸਰਨਡ ਨਹੀਂ ਹੈ ।

**ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ :** ਕੋਈ ਇਹੋ ਜਿਹੀ ਗੱਲ ਨਹੀਂ, ਜਿਹੜੀ ਅਸੀਂ ਨਾ ਕੀਤੀ ਹੋਵੇ । ਜਿਥੋਂ ਤੱਕ ਸ਼ਾਮਲਾਟ ਜ਼ਮੀਨ ਦੀ ਗੱਲ ਕੀਤੀ ਹੈ । ਦੇਖੋ, ਸਾਡੇ ਕੋਲ ਤਾਂ ਬਿਲਡਿੰਗ ਦਾ ਪਲਾਨ ਆ ਗਿਆ, ਸੀ.ਐਲ.ਯੂ. ਆ ਗਿਆ, ਕੰਪੀਟੈਂਟ ਅਥਾਰਿਟੀ ਨੇ ਪ੍ਰਵਾਨ ਕਰ ਲਿਆ । ਇਸ ਤੋਂ ਵੱਧ ਅਸੀਂ ਕੀ ਦੇਖ ਸਕਦੇ ਹਾਂ । 10,000 ਸਟੂਡੈਂਟ ਉਸ ਕਾਲਜ ਦੇ ਵਿੱਚ ਪੜ੍ਹ ਰਿਹਾ ਹੈ । ਇਸ ਦੀਆਂ ਦੋਨੋਂ ਇਨਸਪੈਕਸ਼ਨਾਂ ਕਰਵਾ ਲਈਆਂ ਹਨ । ਅਸੀਂ ਕੋਸ਼ਿਸ਼ ਕੀਤੀ ਹੈ ਕਿ ਜ਼ਿਹੜੀਆਂ ਪਿੱਛੇ ਕੋਈ ਗਲਤੀਆਂ ਰਹਿ ਵੀ ਗਈਆਂ, ਉਨ੍ਹਾਂ ਨੂੰ ਅਸੀਂ ਇੰਪਰੂਵ ਕਰਕੇ ਅੱਗੇ ਲੈ ਕੇ ਆਈਏ ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਕਰੋੜਾਂ ਰੁਪਏ ਦੀ ਪਿੰਡ ਦੀ ਪੰਚਾਇਤ ਦੀ ਜ਼ਮੀਨ ਹੈ । ਤੁਸੀਂ ਕਹਿੰਦੇ ਹੋ ਕਿ ਅਸੀਂ ਦੇਖ ਲਿਆ, ਸਾਡੇ ਕੋਲ ਨਕਸ਼ਾ ਆ ਗਿਆ । ਬੱਸ ਮਿੱਟੀ ਪਾ ਦਿੱਤੀ, ਪੋਚਾ ਮਾਰ ਦਿੱਤਾ, ਮੰਤਰੀ ਸਾਹਿਬ । ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਪਤਾ ਲੱਗ ਗਿਆ, ਆਪਾਂ ਹੁਣੇ ਹੀ ਰੋਕ ਲਈਏ । ਸਪੀਕਰ ਸਾਹਿਬ, ਮੇਰੀ ਬੇਨਤੀ ਹੈ, ਮੈਂ ਕਿਸੇ ਯੂਨੀਵਰਸਿਟੀ ਦੇ ਖਿਲਾਫ ਨਹੀਂ ਪਰ ਜਿੰਨੇ ਕਾਲਜ ਹਨ, ਉਨੀਆਂ ਯੂਨੀਵਰਸਿਟੀਆਂ, ਇਸ ਬਾਰੇ ਇੱਕੋ ਹੀ ਨੋਟੀਫਿਕੇਸ਼ਨ ਲੈ ਆਵੋ ਕਿ ਜਿੰਨੇ ਕਾਲਜ, ਉਨੀਆਂ ਯੂਨੀਵਰਸਿਟੀਆਂ । ਉਹ ਆਪਣਾ ਆਪ ਹੀ ਦੇਖਣ, ਪੇਪਰ ਲੈਣ । ਕਿਸੇ ਦੇ ਤਿੰਨ ਨੰਬਰ ਲਗਾ ਦੇਣ, ਕਿਸੇ ਦੇ 33 ਲਗਾ ਦੇਣ ਪਰ ਇਸ ਨਾਲ ਸਟੈਂਡਰਡ ਆਫ ਐਜੂਕੇਸ਼ਨ ਡਿੱਗ ਪਵੇਗਾ । ਧੰਨਵਾਦ ਜੀ।

**ਮਾਨਯੋਗ ਸਪੀਕਰ :** ਰੱਖੜਾ ਜੀ, ਸਮਾਪਤ ਕਰੋ .....(ਵਿਘਨ)..... ਰੱਖੜਾ ਜੀ, ਸਮਾਪਤ ਕਰੋ ....(ਵਿਘਨ)...

**ਸ੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ ....

**ਮਾਨਯੋਗ ਸਪੀਕਰ :** ਤੁਹਾਡੇ ਵੱਲੋਂ ਕਈ ਬੋਲ ਚੁੱਕੇ ਹਨ । ...(ਵਿਘਨ)... ਨਹੀਂ ...(ਵਿਘਨ).... ਰੱਖੜਾ ਸਾਹਿਬ ....(ਵਿਘਨ)..... ਮੈਂ ਕਿਹਾ ਜੀ, ਨੋਟਿਸ ਵਿੱਚ ਆ ਗਿਆ ਹੈ ......(ਵਿਘਨ).... ਉਨ੍ਹਾਂ ਦੇ ਧਿਆਨ ਵਿੱਚ ਆ ਗਿਆ ਹੈ । ਤਰਲੋਚਨ ਸਿੰਘ, ਪਲੀਜ਼ ਸਿਟ ਡਾਊਨ ....ਸਿਟ ਡਾਊਨ ..... ਤੁਸੀਂ ਧਿਆਨ ਵਿੱਚ ਲਿਆਂਦਾ, ਥੈਂਕ ਯੂ । ਰੱਖੜਾ ਜੀ, ਚਲੋ ਜੀ ।

**ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ :** ਸਪੀਕਰ ਸਾਹਿਬ, ਅਸੀਂ ਸਾਰੇ ਮਈਅਰਜ਼ ਲਏ ਹਨ । ਕੋਈ ਮਈਅਰ ਛੱਡਿਆ ਨਹੀਂ । ਇਹ ਯੂਨੀਵਰਸਿਟੀ ਠੀਕ ਹੈ ਅਤੇ ਠੀਕ ਤਰੀਕੇ ਨਾਲ ਚੱਲਣੀ ਹੈ । ਕੋਈ ਕੇਸ ਨਹੀਂ ਹੋਣਾ .....(ਵਿਘਨ)...... ਤੁਸੀਂ ਮੈਨੂੰ ਡਾਕੂਮੈਂਟ ਦੇ ਦਿਓ (ਸਰਦਾਰ ਕੁਲਜੀਤ ਸਿੰਘ ਨਾਗਰਾ ਵੱਲ ਇਸ਼ਾਰਾ), ਮੇਰੇ ਕੋਲ ਜੋ ਡਾਕੂਮੈਂਟ ਹੈ ....(ਵਿਘਨ)....

**ਸਰਦਾਰ ਕੁਲਜੀਤ ਸਿੰਘ ਨਾਗਰਾ :** ਮੈਂ ਸਵੇਰੇ ਲਿਆ ਦੇਵਾਂਗਾ ....(ਵਿਘਨ)....

**ਉਚੇਰੀ ਸਿੱਖਿਆ ਮੰਤਰੀ :** ਚਲੋ, ਸਵੇਰੇ ਲਿਆਵੋਗੇ ਤਾਂ ਸਵੇਰ ਨੂੰ ਗੱਲ ਕਰਾਂਗੇ ਜੀ । ਅੱਜ ਆਪਾਂ ਅੱਜ ਦੀ ਗੱਲ ਕਰੀਏ .....(ਵਿਘਨ)....

**ਮਾਨਯੋਗ ਸਪੀਕਰ :** ਪਲੀਜ਼ ਸਿਟ ਡਾਊਨ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਆਰ.ਆਈ.ਐਮ.ਟੀ. ਯੂਨੀਵਰਸਿਟੀ ਬਿਲ, 2015 ਤੇ ਤੁਰੰਤ ਵਿਚਾਰ ਕੀਤਾ ਜਾਵੇ ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ ।

*ਪ੍ਰਸਤਾਵ ਪ੍ਰਵਾਨ ਹੋਇਆ ।*

**ਕਲਾਜ਼ਾਂ 2 ਤੋਂ 38**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 38 ਵਿੱਚ ਕੋਈ ਸੋਧਨਾ

ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ ।

**(ਆਵਾਜ਼ਾਂ :** ਹਾਂ ਜੀ, ਹਾਂ ਜੀ ।)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਕਲਾਜ਼ਾਂ 2 ਤੋਂ 38 ਬਿਲ ਦਾ ਹਿੱਸਾ ਹਨ ।

***ਪ੍ਰਸਤਾਵ ਪ੍ਰਵਾਨ ਹੋਇਆ ।***

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ ।

***ਪ੍ਰਸਤਾਵ ਪ੍ਰਵਾਨ ਹੋਇਆ ।***

**ਸਿਰਲੇਖ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

***ਪ੍ਰਸਤਾਵ ਪ੍ਰਵਾਨ ਹੋਇਆ ।***

**ਮਾਨਯੋਗ ਸਪੀਕਰ :** ਮਾਨਯੋਗ ਮੰਤਰੀ ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ ।

**ਉਚੇਰੀ ਸਿੱਖਿਆ ਅਤੇ ਭਾਸ਼ਾਵਾਂ ਮੰਤਰੀ (ਸਰਦਾਰ ਸੁਰਜੀਤ ਸਿੰਘ ਰੱਖੜਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਆਰ.ਆਈ.ਐਮ.ਟੀ. ਬਿਲ, 2015 ਪਾਸ ਕੀਤਾ ਜਾਵੇ ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

ਕਿ ਆਰ.ਆਈ.ਐਮ.ਟੀ. ਬਿਲ, 2015 ਪਾਸ ਕੀਤਾ ਜਾਵੇ ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ –

ਕਿ ਆਰ.ਆਈ.ਐਮ.ਟੀ. ਬਿਲ, 2015 ਪਾਸ ਕੀਤਾ ਜਾਵੇ ।

***ਪ੍ਰਸਤਾਵ ਪ੍ਰਵਾਨ ਹੋਇਆ ।***

------

**ਮਾਨਯੋਗ ਸਪੀਕਰ :** ਹੁਣ ਸਦਨ ਬੁੱਧਵਾਰ, ਮਿਤੀ 23 ਸਤੰਬਰ, 2015 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੁੰਦਾ ਹੈ ।

*5.00 ਵਜੇ ਸ਼ਾਮ) (*ਇਸ ਉਪਰੰਤ ਸਦਨ ਬੁੱਧਵਾਰ ਮਿਤੀ 23 ਸਤੰਬਰ, 2015 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ ।)

----

# APPENDIX
# TO
# PUNJAB VIDHAN SABHA
# DEBATES

**Monday, the 21st September, 2015**

**Vol. XI-No. 2**

## UNSTARRED QUESTION AND ANSWER

### ਉਪ-ਮੁੱਖ ਮੰਤਰੀ ਵੱਲੋਂ ਕੀਤੇ ਗਏ ਵਿਦੇਸ਼ੀ ਦੌਰੇ

**213. ਸਰਦਾਰ ਸੁਖਜਿੰਦਰ ਸਿੰਘ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਮਾਰਚ, 2007 ਤੋਂ ਹੁਣ ਤੱਕ ਉਪ-ਮੁੱਖ ਮੰਤਰੀ ਵੱਲੋਂ ਕੀਤੇ ਗਏ ਵਿਦੇਸ਼ੀ ਦੌਰਿਆਂ ਦੇ ਵੇਰਵੇ ਅਤੇ ਹਰ ਇਕ ਦੌਰੇ ਦੇ ਮੰਤਵ ਕੀ ਸਨ;

(ਅ) ਉਪਰੋਕਤ ਦੌਰਿਆਂ ਦੌਰਾਨ ਸਰਕਾਰ ਦੁਆਰਾ ਹਰ ਇਕ ਦੌਰੇ ਉੱਤੇ ਆਉਣ-ਜਾਣ, ਰਹਿਣ-ਸਹਿਣ, ਸੁਰੱਖਿਆ ਉਸਦੇ ਨਾਲ ਗਏ ਅਮਲੇ ਅਤੇ ਹੋਰ ਵਿਅਕਤੀਆਂ ਦੇ ਸਬੰਧ ਵਿਚ ਕੁੱਲ ਕਿੰਨਾ ਖਰਚ ਕੀਤਾ ਗਿਆ ਹੈ;

(ੲ) ਹਰ ਇਕ ਕੇਸ ਵਿਚ ਉਪ-ਮੁੱਖ ਮੰਤਰੀ ਦੁਆਰਾ ਉਪਰੋਕਤ ਕੀਤੇ ਦੌਰਿਆਂ ਦੀਆਂ ਉਪਲਬਧੀਆਂ/ਨਤੀਜੇ ਕੀ-ਕੀ ਹਨ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਉਪ ਮੁੱਖ ਮੰਤਰੀ ਵੱਲੋਂ ਸਾਲ 2007 ਤੋਂ ਹੁਣ ਤੱਕ ਕੀਤੇ ਵਿਦੇਸ਼ੀ ਦੌਰਿਆਂ ਸਬੰਧੀ ਸੂਚਨਾ ਅਨੁਲੱਗ ** ਤੇ ਨਾਲ ਨੱਥੀ ਕੀਤੀ ਜਾਂਦੀ ਹੈ।

### ਐਸ.ਸੀ. ਪਰਿਵਾਰਾਂ ਨੂੰ ਮੁਫਤ ਦਿੱਤੇ ਗਏ ਰਿਹਾਇਸ਼ੀ ਪਲਾਟਾਂ ਦੇ ਵੇਰਵੇ

**207. ਸਰਦਾਰ ਅਜਾਇਬ ਸਿੰਘ ਭੱਟੀ, ਐਮ.ਐਲ.ਏ.**:- ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ

ੳ) ਮਾਰਚ 1972 ਤੋਂ ਹੁਣ ਤੱਕ ਰਾਜ ਵਿਚ ਬੇਘਰੇ ਐਸ.ਸੀ. ਪਰਿਵਾਰਾਂ ਨੂੰ ਸਰਕਾਰ ਦੁਆਰਾ ਮੁਫਤ ਦਿੱਤੇ ਗਏ 5/10 ਮਰਲੇ ਦੇ ਰਿਹਾਇਸ਼ੀ ਪਲਾਟਾਂ ਦੀ ਜ਼ਿਲ੍ਹਾ ਵਾਰ ਕੁੱਲ ਗਿਣਤੀ ਕਿੰਨੀ ਹੈ।

---

** Placed in the Revisor Branch.

ਅ) ਉਪਰੋਕਤ ਪਲਾਟਾਂ ਤੇ ਅਸਲ ਰੂਪ ਵਿਚ ਉਸਾਰੇ ਗਏ ਮਕਾਨਾਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਕਿੰਨੀ ਹੈ ਅਤੇ ਕੀ ਇਨ੍ਹਾਂ ਵਿਚੋਂ ਕੁਝ ਪਲਾਟਾਂ ਤੇ ਹੋਰ ਵਿਅਕਤੀਆਂ ਦੁਆਰਾ ਕਬਜਾ ਕਰ ਲਿਆ ਗਿਆ ਹੈ, ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ,

ੳ) ਮਾਰਚ 1972 ਤੋਂ ਹੁਣ ਤੱਕ ਰਾਜ ਵਿਚ ਬੇਘਰੇ ਐਸ.ਸੀ. ਪਰਿਵਾਰਾਂ ਨੂੰ ਸਰਕਾਰ ਦੁਆਰਾ ਮੁਫਤ ਦਿੱਤੇ ਗਏ 5 ਮਰਲੇ ਦੇ ਰਿਹਾਇਸ਼ੀ ਪਲਾਟਾਂ ਦੀ ਕੁੱਲ ਗਿਣਤੀ 98795 ਹੈ।

ਅ) ਉਪਰੋਕਤ ਪਲਾਟਾਂ ਤੇ ਅਸਲ ਰੂਪ ਵਿਚ 66634 ਮਕਾਨਾਂ ਦੀ ਉਸਾਰੀ ਕੀਤੀ ਗਈ ਹੈ ਅਤੇ ਇਨ੍ਹਾਂ ਵਿਚੋਂ 10389 ਪਲਾਟਾਂ ਤੇ ਹੋਰ ਵਿਅਕਤੀਆਂ ਦੁਆਰਾ ਕਬਜਾ ਕੀਤਾ ਹੋਇਆ ਹੈ।

ਉਪਰੋਕਤ ਸਬੰਧੀ ਜ਼ਿਲ੍ਹਾ ਵਾਰ ਵੇਰਵੇ ਹੇਠਾਂ ਅਨੁਲੱਗ 'ੳ' ਤੇ ਰੱਖੇ ਜਾਂਦੇ ਹਨ।

**ਅਨੁਲੱਗ (ੳ)**

| ਲੜੀ ਨੰਬਰ | ਜ਼ਿਲ੍ਹੇ ਦਾ ਨਾਮ | ਅਲਾਟ ਕੀਤੇ ਗਏ ਪਲਾਟਾਂ ਦੀ ਗਿਣਤੀ | ਅਸਲ ਰੂਪ ਵਿਚ ਉਸਾਰੇ ਗਏ ਮਕਾਨਾਂ ਦੀ ਗਿਣਤੀ | ਹੋਰ ਵਿਅਕਤੀਆਂ ਦੁਆਰਾ ਕੀਤੇ ਗਏ ਕਬਜੇ ਦੀ ਗਿਣਤੀ | ਵਿਸ਼ੇਸ਼ ਕਥਨ |
|---|---|---|---|---|---|
| 1 | ਅੰਮ੍ਰਿਤਸਰ | 7063 | 5127 | 1936 | |
| 2 | ਬਰਨਾਲਾ | 1291 | 432 | 0 | |
| 3 | ਬਠਿੰਡਾ | 1986 | 325 | 0 | |
| 4 | ਫਤਿਹਗੜ੍ਹ ਸਾਹਿਬ | 1119 | 548 | 25 | |
| 5 | ਫਾਜਿਲਕਾ | 4372 | 4372 | 561 | |
| 6 | ਫਰੀਦਕੋਟ | 1198 | 1020 | 0 | |
| 7 | ਫਿਰੋਜ਼ਪੁਰ | 2715 | 2355 | 0 | |
| 8 | ਗੁਰਦਾਸਪੁਰ | 7761 | 7166 | 76 | |

| | | | | |
|---|---|---|---|---|
| 9 | ਹੁਸ਼ਿਆਰਪੁਰ | 15002 | 6330 | 1984 |
| 10 | ਜਲੰਧਰ | 11756 | 6007 | 2799 |
| 11 | ਕਪੂਰਥਲਾ | 6840 | 4159 | 247 |
| 12 | ਲੁਧਿਆਣਾ | 2515 | 1920 | 221 |
| 13 | ਮਾਨਸਾ | 717 | 395 | 0 |
| 14 | ਮੋਗਾ | 2782 | 1951 | 831 |
| 15 | ਮੁਕਤਸਰ | 3769 | 3748 | 0 |
| 16 | ਪਠਾਨਕੋਟ | 4118 | 641 | 243 |
| 17 | ਪਟਿਆਲਾ | 6908 | 5548 | 0 |
| 18 | ਰੋਪੜ | 504 | 0 | 0 |
| 19 | ਸੰਗਰੂਰ | 4520 | 4383 | 137 |
| 20 | ਐਸ.ਏ.ਐਸ. ਨਗਰ | 946 | 946 | 1 |
| 21 | ਸ਼ਹੀਦ ਭਗਤ ਸਿੰਘ ਨਗਰ | 7929 | 6451 | 1154 |
| 22 | ਤਰਨ ਤਾਰਨ | 2984 | 2810 | 174 |
| | **ਕੁੱਲ ਜੋੜ** | **98795** | **66634** | **10389** |

